

ਲੇਖਕ ਸੁਖਦੇਵ ਸਿੰਘ ਭੁੱਲੜ
9417046117

ਭਾਈ ਸੁਖਦੇਵ ਸਿੰਘ ਉਰਫ਼ ਜਨ. ਲਾਭ ਸਿੰਘ ਸਿੱਖ ਜਗਤ ਦੇ ਆਕਾਸ਼ ਵਿਚ ਧਰੂ-ਤਾਰੇ ਦੀ ਚਮਕਦਾ ਰਹੇਗਾ। ਜਨ. ਲਾਭ ਸਿੰਘ ਜਮਾਂਦਰੂ ਇਕ ਜਰਨੈਲ ਕਿਸਮ ਦਾ ਵਿਅਕਤੀ ਸੀ, ਇਹੀ ਕਾਰਨ ਸੀ ਕਿ ਉਸਨੇ ਪਹਿਲਾਂ ਇਕ ਹਥਿਆਰਬੰਦ ਪੁਲਿਸ ਫੋਰਸ ਵਿਚ ਨੌਕਰੀ ਕੀਤੀ। ਸ਼ਸਤਰਾਂ ਨਾਲ ਉਨ੍ਹਾਂ ਦਾ ਜਮਾਂਦਰੂ ਪਿਆਰ ਸੀ। ਉਹ ਡਿਊਟੀ ਕਰਦਿਆਂ ਸੰਤ ਜਰਨੈਲ ਸਿੰਘ ਜੀ ਮਿਖਨਾਤੀਸੀ ਸ਼ਖ਼ਸੀਅਤ ਦੇ ਸੰਪਰਕ ਵਿਚ ਆ ਗਿਆ ਅਤੇ ਧਰਮ ਯੁੱਧ ਮੋਰਚੇ ਦੌਰਾਨ ਉਸਨੇ ਸੁਰਿੰਦਰ ਸਿੰਘ ਸੋਢੀ, ਗੁਰਭੇਜ ਸਿੰਘ ਖਹਿਰਾ, ਬਖ਼ਸ਼ੀਸ਼ ਸਿੰਘ ਨਵਾਂ ਪਿੰਡ ਆਦਿ ਦੇ ਨਾਲ ਮਿਲ ਕੇ ਸਿੱਖ ਜਗਤ ਲਈ ਵੱਡੀਆਂ ਮੱਲ੍ਹਾਂ ਮਾਰੀਆਂ। ਸੰਤ ਜਰਨੈਲ ਸਿੰਘ ਤੇ ਭਾਈ ਅਮਰੀਕ ਸਿੰਘ ਜੀ ਨਾਲ ਇੰਨਾ ਨੇੜ ਹੋ ਗਿਆ ਕਿ ਉਹ ਆਪਣੀ ਨੌਕਰੀ ਨੂੰ ਲੱਤ ਮਾਰ ਕੇ ਪੰਥ ਦੀ ਸੇਵਾ ਵਿਚ ਜੁੱਟ ਪਏ। ਸੰਤ ਜਰਨੈਲ ਸਿੰਘ ਜੀ ਅਗਵਾਈ ਵਿਚ ਉਨ੍ਹਾਂ ਨੇ ਜੂਨ 84 ਦਾ ਸਿੱਖ ਸੰਘਰਸ਼ ਵੀ ਲੜਿਆ ਉਪਰੰਤ ਜੋਧਪੁਰ, ਅਜਮੇਰ ਆਦਿ ਜੇਲਾਂ ਵਿਚ ਅਨਮਨੁੱਖੀ ਤਸੀਹੇ ਖੜ੍ਹੇ ਮੱਥੇ ਪ੍ਰਵਾਨ ਕੀਤੇ। ਜੇਲ੍ਹ ਤੋਂ ਬਾਹਰ ਆ ਕੇ ਉਨ੍ਹਾਂ ਨੇ ਵੱਡੀਆਂ ਕੁਰਬਾਨੀਆਂ ਕੀਤੀਆਂ। ਉਹ ਇਕ ਨਿਰਭਓ ਨਿਰਵੈਰ ਸੰਤੋਖੀ, ਨਿਰਲਾਲਚ ਅਤੇ ਮੂੰਹ 'ਤੇ ਸੱਚ ਕਹਿਣ ਵਾਲੀ ਸ਼ਖ਼ਸੀਅਤ ਸਨ। ਐਸੇ ਆਗੂ ਕਦੇ ਕਦੇ ਸਿੱਖ ਕੌਮ ਨੂੰ ਪ੍ਰਾਪਤ ਹੁੰਦੇ ਹਨ। ਸਿੱਖ ਜਗਤ ਨੂੰ ਐਸੀ ਸ਼ਖ਼ਸੀਅਤ 'ਤੇ ਸਦਾ ਮਾਨ ਰਹੇਗਾ। ਜਿਸਨੇ ਸੀਮਤ ਵਸੀਲਿਆਂ ਦੇ ਹੁੰਦਿਆਂ ਵੀ ਦੁਨੀਆਂ ਦੀ ਛੇਵੀਂ ਵੱਡੀ ਫੌਜੀ ਤਾਕਤ ਨਾਲ ਟੱਕਰ ਲਈ। ਮੈਂ ਜੋ ਉਸ ਨੂੰ ਦੇਖਿਆ ਉਹ ਹਮੇਸ਼ਾਂ ਸਥਿਰ ਅਵਸਥਾ ਵਾਲਾ ਵਿਅਕਤੀ ਸੀ।

—ਭਾਈ ਮੋਹਕਮ ਸਿੰਘ
*ਮੁੱਖ ਬੁਲਾਰਾ, ਦਮਦਮੀ ਟਕਸਾਲ*
*ਜਥਾ ਭਿੰਡਰਾਂ, ਮਹਿਤਾ*

## ਦਮਦਮੀ ਟਕਸਾਲ ਦੁਆਰਾ ਪ੍ਰਕਾਸ਼ਿਤ ਲਿਟਰੇਚਰ :

- ਸੰਤ ਗਿਆਨੀ ਗੁਰਬਚਨ ਸਿੰਘ ਜੀ ਵਾਲਾ ਵੱਡਾ ਸਟੀਕ ਜਪੁਜੀ ਸਾਹਿਬ, ਰਹਰਾਸਿ ਸਾਹਿਬ ਕੀਰਤਨ ਸੋਹਿਲਾ ਸਟੀਕ।
- ਗੁਰਬਾਣੀ ਪਾਠ ਦਰਪਣ, ਜਿਸ ਤੋਂ ਪਾਠ ਉਚਾਰਣ ਦੀ ਸੁਧਾਈ ਕੀਤੀ ਜਾਂਦੀ ਹੈ।
- ਨਿਤਨੇਮ—ਸੱਤ ਬਾਣੀਆਂ।
- ਖ਼ਾਲਸਾ ਜੀਵਨ—ਸੰਤ ਗਿਆਨੀ ਗੁਰਬਚਨ ਸਿੰਘ ਜੀ ਦਾ ਜੀਵਨ ਅਤੇ ਰਹਿਤ ਮਰਯਾਦਾ।
- ਗੁਟਕੇ ਸਾਹਿਬ—ਨਿਤਨੇਮ, ਸੁਖਮਨੀ ਸਾਹਿਬ।
- ਨਵੇਂ ਸਾਲ ਦੀ ਟਕਸਾਲੀ ਇਤਿਹਾਸਕ ਡਾਇਰੀ।
- ਬਾਲ ਉਪਦੇਸ਼—ਗੁਰਮੁਖੀ ਲਿਪੀ।
- ਗੁਰਮਤਿ ਰਹਿਤ ਮਰਯਾਦਾ।
- ਸਿੰਘ ਗਰਜ। (ਨਰੈਣ ਸਿੰਘ)
- ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀਆਂ ਧਰਮ ਯੁੱਧ ਮੋਰਚੇ ਦੀਆਂ ਕੈਸਟਾਂ—ਆਡੀਓ ਅਤੇ ਵੀਡੀਓ।
- ਟਕਸਾਲੀ ਤੇਗੇ, ਕਿਰਪਾਨਾਂ (ਹਰ ਸਾਈਜ਼ ਵਿਚ)।
- ਯੋਧਿਆਂ ਦੀਆਂ ਵਾਰਾਂ ਅਤੇ ਕੌਮੀ ਕਵਿਤਾਵਾਂ—ਆਡੀਓ ਕੈਸਟਾਂ।
- ਕੰਘੇ, ਕ੍ਰਿਪਾਨਾਂ, ਕੜੇ (ਸਰਬ ਲੋਹ), ਕਛਹਿਰੇ।
- ਕੀਰਤਨ ਦੀਆਂ ਕੈਸਟਾਂ ਅਤੇ ਧਾਰਮਿਕ ਗ੍ਰੰਥ।
- ਭਾਈ ਜਿੰਦਾ, ਭਾਈ ਸੁੱਖਾ ਦੀਆਂ ਜੇਲ੍ਹ ਚਿੱਠੀਆਂ।
- ਹੱਡੀਂ ਹੰਢਾਇਆ ਇਕ ਖ਼ੂਨੀ ਦਹਾਕਾ (ਬਲਜੀਤ ਸਿੰਘ ਖ਼ਾਲਸਾ)।
- ਤਬੈਰੋਸ ਜਾਗਿਓ (ਆਰ.ਐੱਸ.ਐੱਸ. ਨੂੰ ਚੈਲਿੰਜ)। (ਸੁਖਪ੍ਰੀਤ ਸਿੰਘ 'ਉਦੋਕੇ')
- ਜੁਝਾਰੂ ਯੋਧੇ (ਮਨਿੰਦਰ ਸਿੰਘ ਬਾਜਾ)
- ਸੰਤਾਪ (ਸ਼ਮਸ਼ੇਰ ਸਿੰਘ ਡੂੰਮੇਵਾਲ)
- ਸਾਚੀ ਸਾਖੀ (ਸਿਰਦਾਰ ਕਪੂਰ ਸਿੰਘ)
- ਸਿੰਘ ਸੂਰਮੇ। (ਇੰਦਰਜੀਤ ਸਿੰਘ ਗੋਗੋਆਣੀ)
- ਸੱਚ ਆਖਾਂ ਦਾ ਭਾਂਬੜ ਮੱਚਦਾ ਏ (ਇੰਦਰਜੀਤ ਸਿੰਘ ਗੋਗੋਆਣੀ)
- ਲਕੀਰ (ਗਜਿੰਦਰ ਸਿੰਘ ਹਾਈਜੈਕਰ, ਦਲ ਖ਼ਾਲਸਾ)
- ਖ਼ਾਲਿਸਤਾਨੀ ਸੋਚ ਤੇ ਹਿੰਦੂ ਨੀਤੀ (ਗੁਰਦਿਆਲ ਸਿੰਘ)
- ਸਭ ਦੁਸ਼ਟ ਝਖ ਮਾਰਾ
- ਗੜਗੱਜ ਅਕਾਲੀ ਗੱਜਿਆ (ਇੰਦਰਜੀਤ ਸਿੰਘ ਗੋਗੋਆਣੀ)
- ਜੰਗਨਾਮਾ ਸਿੰਘਾਂ ਤੇ ਬਿਪਰਾਂ (ਸੁਖਦੀਪ ਸਿੰਘ ਬਰਨਾਲਾ) ਸਾਡੇ ਕੋਲੋਂ ਪ੍ਰਾਪਤ ਕਰੋ।
- ਬਾਗੀ ਕਵਿਤਾਵਾਂ (ਸੁਖਦੀਪ ਸਿੰਘ ਬਰਨਾਲਾ)
- ਧਰਮ-ਯੁੱਧ ਮੋਰਚਾ (ਸੁਖਦੀਪ ਸਿੰਘ ਬਰਨਾਲਾ)
- ਸੁਰਿੰਦਰ ਸਿੰਘ ਸੋਢੀ ਜੀਵਨੀ (ਮਨਿੰਦਰ ਸਿੰਘ ਬਾਜਾ)
- ਜਾਗਣ ਦਾ ਵੇਲਾ (ਇੰਦਰਜੀਤ ਸਿੰਘ ਗੋਗੋਆਣੀ)

## ਦਮਦਮੀ ਟਕਸਾਲ ਦੁਆਰਾ ਪ੍ਰਕਾਸ਼ਿਤ ਲਿਟਰੇਚਰ :

- ਸੰਤ ਗਿਆਨੀ ਗੁਰਬਚਨ ਸਿੰਘ ਜੀ ਵਾਲਾ ਵੱਡਾ ਸਟੀਕ ਜਪੁਜੀ ਸਾਹਿਬ, ਰਹਰਾਸਿ ਸਾਹਿਬ ਕੀਰਤਨ ਸੋਹਿਲਾ ਸਟੀਕ।
- ਗੁਰਬਾਣੀ ਪਾਠ ਦਰਪਣ, ਜਿਸ ਤੋਂ ਪਾਠ ਉਚਾਰਣ ਦੀ ਸੁਧਾਈ ਕੀਤੀ ਜਾਂਦੀ ਹੈ।
- ਨਿਤਨੇਮ—ਸੱਤ ਬਾਣੀਆਂ।
- ਖਾਲਸਾ ਜੀਵਨ—ਸੰਤ ਗਿਆਨੀ ਗੁਰਬਚਨ ਸਿੰਘ ਜੀ ਦਾ ਜੀਵਨ ਅਤੇ ਰਹਿਤ ਮਰਯਾਦਾ।
- ਗੁਟਕੇ ਸਾਹਿਬ—ਨਿਤਨੇਮ, ਸੁਖਮਨੀ ਸਾਹਿਬ।
- ਨਵੇਂ ਸਾਲ ਦੀ ਟਕਸਾਲੀ ਇਤਿਹਾਸਕ ਡਾਇਰੀ।
- ਬਾਲ ਉਪਦੇਸ਼—ਗੁਰਮੁਖੀ ਲਿਪੀ।
- ਗੁਰਮਤਿ ਰਹਿਤ ਮਰਯਾਦਾ।
- ਸਿੰਘ ਗਰਜ। (ਨਰੈਣ ਸਿੰਘ)
- ਸੰਤ ਜਰਨੈਲ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੀਆਂ ਧਰਮ ਯੁੱਧ ਮੋਰਚੇ ਦੀਆਂ ਕੈਸਟਾਂ—ਆਡੀਓ ਅਤੇ ਵੀਡੀਓ।
- ਟਕਸਾਲੀ ਤੇਗੇ, ਕਿਰਪਾਨਾਂ (ਹਰ ਸਾਈਜ਼ ਵਿਚ)।
- ਯੋਧਿਆਂ ਦੀਆਂ ਵਾਰਾਂ ਅਤੇ ਕੌਮੀ ਕਵਿਤਾਵਾਂ—ਆਡੀਓ ਕੈਸਟਾਂ।
- ਕੰਘੇ, ਕ੍ਰਿਪਾਨਾਂ, ਕੜੇ (ਸਰਬ ਲੋਹ), ਕਛਹਿਰੇ।
- ਕੀਰਤਨ ਦੀਆਂ ਕੈਸਟਾਂ ਅਤੇ ਧਾਰਮਿਕ ਗ੍ਰੰਥ।
- ਭਾਈ ਜਿੰਦਾ, ਭਾਈ ਸੁੱਖਾ ਦੀਆਂ ਜੇਲ੍ਹ ਚਿੱਠੀਆਂ।
- ਹੱਡੀ ਹੰਢਾਇਆ ਇਕ ਖ਼ੂਨੀ ਦਹਾਕਾ (ਬਲਜੀਤ ਸਿੰਘ ਖ਼ਾਲਸਾ)।
- ਤਬੋਰੋਸ ਜਾਗਿਓ (ਆਰ.ਐੱਸ.ਐੱਸ. ਨੂੰ ਚੈਲਿੰਜ)। (ਸੁਖਪ੍ਰੀਤ ਸਿੰਘ 'ਉਦੋਕੇ')
- ਜੁਝਾਰੂ ਯੋਧੇ (ਮਨਿੰਦਰ ਸਿੰਘ ਬਾਜਾ)
- ਸੰਤਾਪ (ਸ਼ਮਸ਼ੇਰ ਸਿੰਘ ਡੂੰਮੇਵਾਲ)
- ਸਾਚੀ ਸਾਖੀ (ਸਿਰਦਾਰ ਕਪੂਰ ਸਿੰਘ)
- ਸਿੰਘ ਸੂਰਮੇ। (ਇੰਦਰਜੀਤ ਸਿੰਘ ਗੋਗੋਆਣੀ)
- ਸੱਚ ਆਖਾਂ ਦਾ ਭਾਂਬੜ ਮੱਚਦਾ ਏ (ਇੰਦਰਜੀਤ ਸਿੰਘ ਗੋਗੋਆਣੀ)
- ਲਕੀਰ (ਗਜਿੰਦਰ ਸਿੰਘ ਹਾਈਜੈਕਰ, ਦਲ ਖ਼ਾਲਸਾ)
- ਖ਼ਾਲਿਸਤਾਨੀ ਸੋਚ ਤੇ ਹਿੰਦੂ ਨੀਤੀ (ਗੁਰਦਿਆਲ ਸਿੰਘ)
- ਸਭ ਦੁਸ਼ਟ ਝਖ ਮਾਰਾ
- ਗੜਗੱਜ ਅਕਾਲੀ ਗੱਜਿਆ (ਇੰਦਰਜੀਤ ਸਿੰਘ ਗੋਗੋਆਣੀ)
- ਜੰਗਨਾਮਾ ਸਿੰਘਾਂ ਤੇ ਬਿਪਰਾਂ (ਸੁਖਦੀਪ ਸਿੰਘ ਬਰਨਾਲਾ) ਸਾਡੇ ਕੋਲੋਂ ਪ੍ਰਾਪਤ ਕਰੋ।
- ਬਾਗੀ ਕਵਿਤਾਵਾਂ (ਸੁਖਦੀਪ ਸਿੰਘ ਬਰਨਾਲਾ)
- ਧਰਮ-ਯੁੱਧ ਮੋਰਚਾ (ਸੁਖਦੀਪ ਸਿੰਘ ਬਰਨਾਲਾ)
- ਸੁਰਿੰਦਰ ਸਿੰਘ ਸੋਢੀ ਜੀਵਨੀ (ਮਨਿੰਦਰ ਸਿੰਘ ਬਾਜਾ)
- ਜਾਗਣ ਦਾ ਵੇਲਾ (ਇੰਦਰਜੀਤ ਸਿੰਘ ਗੋਗੋਆਣੀ)

# ਅਮਰ ਸ਼ਹੀਦ
# ਜਨਰਲ ਲਾਭ ਸਿੰਘ

**ਸੁਖਦੇਵ ਸਿੰਘ 'ਭੁੱਲਰ'**



ਪ੍ਰਕਾਸ਼ਕ :

**ਗੁਰਮਤਿ ਪੁਸਤਕ ਭੰਡਾਰ (31 ਨੰਬਰ ਵਾਲੇ)**

ਦੁਕਾਨ ਨੰ: 154 (ਸਕੂਟਰ ਸਟੈਂਡ ਉਪਰ), ਚੌਂਕ ਘੰਟਾ ਘਰ ਮਾਰਕੀਟ, ਅੰਮ੍ਰਿਤਸਰ

ਭਾਈ ਸੁਖਦੇਵ ਸਿੰਘ (ਦਮਦਮੀ ਟਕਸਾਲ) 098726-58302

ਦਿਲਬਾਗ ਸਿੰਘ 098151-61234

ਅਮਰ ਸ਼ਹੀਦ ਜਨਰਲ ਲਾਭ ਸਿੰਘ [ਨਾਵਲ]

ਲੇਖਕ :
ਸੁਖਦੇਵ ਸਿੰਘ 'ਭੁੱਲਰ'
ਪਿੰਡ : ਸੁਰਜੀਤ ਪੁਰਾ



ਪਹਿਲੀ ਵਾਰ : ਅਪ੍ਰੈਲ 2007
ਦੂਸਰੀ ਵਾਰ : ਫ਼ਰਵਰੀ 2009

ਮੁੱਲ : 120/- ਰੁਪਏ

ਪ੍ਰਕਾਸ਼ਕ :
**ਗੁਰਮਤਿ ਪੁਸਤਕ ਭੰਡਾਰ** (31 ਨੰਬਰ ਵਾਲੇ)
ਦੁਕਾਨ ਨੰ: 154 (ਸਕੂਟਰ ਸਟੈਂਡ ਉਪਰ),
ਚੌਕ ਘੰਟਾ ਘਰ ਮਾਰਕੀਟ, ਅੰਮ੍ਰਿਤਸਰ
ਫ਼ੋਨ : 0183-5101231 ਮੋਬਾ. 98726-58302, 98151-61234

ਛਾਪਕ :
**ਦਸਮੇਸ਼ ਪ੍ਰਿੰਟਿੰਗ ਪ੍ਰੈਸ**
ਜਲੰਧਰ

(Printed in India)

## ਸਮਰਪਣ

ਉਹਨਾਂ ਨੂੰ ਜੋ ਪੁਲੀਸ,
ਫ਼ੌਜ ਤੇ ਸੁਰੱਖਿਆ ਫੋਰਸਾਂ ਦੇ ਅਸਹਿ ਤੇ ਅਕਹਿ
ਜ਼ੁਲਮ ਸਹਾਰਦੇ ਹੋਏ ਸ਼ਹੀਦ ਹੋ ਗਏ
ਜਾਂ
ਕਾਲ-ਕੋਠੜੀਆਂ ਵਿੱਚ ਬੰਦ, ਅਜੇ ਵੀ ਦੁੱਖ
ਭੋਗ ਰਹੇ ਹਨ।

## -1-

*ਸ਼ਹੀਦੋਂ ਕੀ ਚਿਤਾਓਂ ਪਰ ਲਗੇਂਗੇ ਹਰ ਬਰਸ ਮੇਲੇ,*
*ਕੌਮ ਪਰ ਮਰ ਮਿਟਣੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।*

"ਹੱਤ ਉਏ ਬੇੜੀ ਬੇੜੀ ਬਹਿਜੇ.....ਗੁਰੂ ਮਾਰਿਓ! ਬੇੜਾ ਕਿਸੇ ਯੁੱਗ ਭਲਾ ਨਹੀਂ ਹੋਣਾ? ਅਜ਼ਾਦੀ ਦਾ ਪੁਜਾਰੀ ਤੇ ਕੁਰਬਾਨੀ ਦਾ ਦੇਵਤਾ ਮਾਰ-ਮੁਕਾਤਾ ਜ਼ਾਲਮੋਂ! ਬੇੜਾ ਮਿਟਜੇ ਨਿਸ਼ਾਨ ਜੱਗ ਤੋਂ.....ਪੀਰਾਂ ਮਾਰਿਓ! ਕੀਤੇ ਦੀ ਸਜ਼ਾ ਤਾਂ ਸਭ ਨੂੰ ਮਿਲਣੀ ਏ, ਪਰ ਗੱਦਾਰੀ ਦਾ ਕਲੰਕ ਸੱਤ ਪੀੜ੍ਹੀਆਂ ਤਾਂ ਕੀ ਸੱਤ ਸਦੀਆਂ ਵੀ ਨਹੀਂ ਲਹਿਣਾ।" ਬਾਬਾ ਸੁੰਦਰ ਸਿੰਘ ਨੇ ਮਨ ਦੀ ਭੜਾਸ ਕੱਢਦਿਆਂ ਕਾਤਲਾਂ ਨੂੰ ਕੋਸਿਆ। ਕਈ ਦੁਰਬਚਨ ਬੋਲੇ। ਏਨਾ ਦੁੱਖ ਬਾਬੇ ਨੇ ਓਦੋਂ ਨਹੀਂ ਸੀ ਮਨਾਇਆ, ਜਦੋਂ ਉਹਦਾ ਆਪਣਾ ਪੁੱਤ ਸ਼ਹੀਦ ਹੋਇਆ ਸੀ। ਸਗੋਂ ਅਕਾਲ ਪੁਰਖ ਦਾ ਸ਼ੁਕਰ ਕੀਤਾ ਸੀ। ਬਾਬੇ ਦੀ ਪਤਨੀ ਕਦੋਂ ਦੀ ਚੜ੍ਹਾਈ ਕਰ ਗਈ ਸੀ। ਇੱਕ ਮੁੰਡਾ ਤਰਸੇਮ ਸਿੰਘ ਸੀ, ਜਿਹੜਾ ਕੁਝ ਚਿਰ ਪਹਿਲਾਂ ਪੁਲੀਸ ਮੁਕਾਬਲੇ ਵਿੱਚ ਸ਼ਹੀਦ ਹੋ ਗਿਆ ਸੀ। ਬਾਬੇ ਦੀਆਂ ਅੱਖਾਂ ਵਿੱਚ ਹੰਝੂ ਆ ਗਏ। ਸੂਹੇ ਚਿਹਰੇ 'ਤੇ ਉਦਾਸੀ ਦੀ ਪਲੱਤਣ ਛਾ ਗਈ।

"ਬਾਬਾ ਜੀ! ਤੁਸੀਂ ਤਾਂ ਓਦਣ ਨਾ ਰੋਏ, ਜਿੱਦਣ ਤਰਸੇਮ ਸਿੰਘ ਸ਼ਹੀਦ ਹੋਇਆ ਸੀ। ਓਦਣ ਨਾ ਰੋਏ, ਜਿੱਦਣ ਕੁਲਦੀਪ ਮਾਰਿਆ ਗਿਆ। ਫਿਰ ਅੱਜ ਕਿਉਂ? ਇਨ੍ਹਾਂ ਹੰਝੂਆਂ ਦਾ ਕਾਰਣ?" ਕੋਲ ਬੈਠੇ ਹਰਪ੍ਰੀਤ ਸਿੰਘ ਨੇ ਪੁੱਛਿਆ, ਉਹ ਬਾਬੇ ਦਾ ਘਰਾਂ 'ਚੋਂ ਭਤੀਜਾ ਲੱਗਦਾ ਸੀ। ਇੱਕ ਵਾਰ ਮਾਲ ਮੰਡੀ ਦੀ ਕੁੱਟ ਖਾ ਕੇ ਬਿਲਕੁੱਲ ਨਿੱਡਰ ਹੋ ਗਿਆ ਸੀ।

"ਤੂੰ ਕੀ ਜਾਣੇ-ਪੁੱਤਰਾ? ਪੁੱਤ ਮਰਜੇ, ਔਰਤ ਹੋਰ ਜੰਮ ਲੈਂਦੀ ਏ, ਪਰ ਪਤੀ ਮਰਜੇ ਤਾਂ ਸੌ ਸਾਲ ਦਾ ਰੰਡੇਪਾ ਕੱਟਣਾ ਪੈਂਦਾ ਏ।" ਬਾਬੇ ਨੇ ਉੱਤਰ ਦਿੰਦਿਆਂ ਡਾਂਗ ਜਿੱਡਾ ਹੌਕਾ ਭਰਿਆ।

"ਕੀ ਮਤਲਬ ਬਾਬਾ?"

"ਮਤਲਬ, ਪੁੱਤਰਾ! ਇਹ ਆ ਕਿ ਜਦ ਕੋਈ ਲੀਡਰ ਜਾਂ ਜਨਰਲ ਮਰਦਾ ਏ ਤਾਂ ਕੌਮ ਦੇ ਹੌਂਸਲੇ ਪਸਤ ਹੋ ਜਾਂਦੇ ਨੇ। ਤਰਸੇਮ ਤੇ ਕੁਲਦੀਪ ਵਰਗੇ ਹੋਰ ਬਥੇਰੇ, ਪਰ ਲਾਭ ਸਿੰਘ ਇੱਕ ਈ ਏ, ਜਿਹੜਾ ਸ਼ਹੀਦ ਹੋ ਗਿਆ ਏ: ਜਨਰਲ ਲਾਭ ਸਿੰਘ!" ਬਾਬੇ ਨੇ ਭਿੱਜੀਆਂ ਅੱਖਾਂ ਨੂੰ ਪੂੰਝਿਆ।

"ਬਾਬਾ ! ਸ਼ਹੀਦ ਦੀ ਮੌਤ 'ਤੇ ਹੰਝੂ ਕੇਰਨੇ, ਸ਼ਹੀਦ ਦਾ ਅਪਮਾਨ ਕਰਨ ਦੇ ਤੁੱਲ ਏ। ਜਦ ਮਰਨ ਵਾਲਾ ਖ਼ੁਸ਼ੀ ਨਾਲ ਹੱਸਦਾ-ਹੱਸਦਾ ਸ਼ਹੀਦ ਹੋਇਆ ਏ, ਤੈਨੂੰ ਰੋਣਾ ਨਹੀਂ ਚਾਹੀਦਾ। ਹੋਰ ਬਥੇਰੇ ਲਾਭ ਸਿੰਘ ਪੈਦਾ ਹੋ ਜਾਣਗੇ— ਤੂੰ ਝੋਰਾ ਨਾ ਕਰ।" ਹਰਪ੍ਰੀਤ ਸਿੰਘ ਨੇ ਬਾਬੇ ਦੇ ਡਿੱਗਦੇ ਮਨੋਬਲ ਨੂੰ ਸਹਾਰਾ ਦੇਣਾ ਚਾਹਿਆ।

"ਮੈਂ ਨਹੀਂ ਮੰਨਦਾ, ਕੋਈ ਹੋਰ ਲਾਭ ਸਿਹੁੰ ਬਣਜੂਗਾ।" ਬਾਬੇ ਨੇ ਕਿਹਾ, "ਇੱਕ ਵਾਰ ਬਾਲ ਗੁਰੂ ਗੋਬਿੰਦ ਸਿੰਘ ਬੱਚਿਆਂ ਨਾਲ ਖੇਡਦਾ-ਖੇਡਦਾ ਰਾਜਾ ਫ਼ਤਹਿ ਚੰਦ ਦੇ ਮਹਿਲਾਂ ਵਿੱਚ ਚਲਾ ਗਿਆ। ਉਹਦੀ ਰਾਣੀ ਮੈਣੀ ਨੇ ਬਾਲ ਗੁਰੂ ਨੂੰ ਪਿਆਰ ਨਾਲ ਚੁੱਕ ਕੇ ਗੋਦੀ ਵਿੱਚ ਬਿਠਾ ਲਿਆ। ਰਾਣੀ ਦਾ ਕੋਈ ਧੀ-ਪੁੱਤ ਨਹੀਂ ਸੀ। ਰਾਣੀ ਮੈਣੀ ਨੂੰ ਪੰਡਿਤ ਸ਼ਿਵ ਦੱਤ ਨੇ ਦੱਸਿਆ ਸੀ ਕਿ ਬਾਲ ਗੁਰੂ ਸਰਬ ਕਲਾ ਸਮਰੱਥ ਹਨ। ਹਰ ਇੱਕ ਦੀ ਮਨੋਕਾਮਨਾ ਪੂਰੀ ਕਰ ਦਿੰਦੇ ਹਨ। ਸੋ ਰਾਣੀ ਮੈਣੀ ਨੇ ਗੁਰੂ ਜੀ ਅੱਗੇ ਬੜੇ ਸਨਿਮਰ ਲਹਿਜੇ ਵਿੱਚ ਅਰਜ਼ ਕੀਤੀ— 'ਗੁਰੂ ਜੀ ! ਮੇਰੀ ਗੋਦ ਸੁੰਨੀ ਏ, ਇੱਕ ਪੁੱਤ ਬਖ਼ਸ਼ੋ ਜਿਹੜਾ ਬਿਲਕੁੱਲ ਤੁਹਾਡੇ ਵਰਗਾ ਈ ਹੋਏ।' ਤਾਂ ਅੱਗੋਂ ਗੁਰੂ ਜੀ ਨੇ ਉੱਤਰ ਦਿੱਤਾ—'ਮਾਤਾ ਜੀ ! ਮੇਰੇ ਵਰਗਾ ਤਾਂ ਫਿਰ ਮੈਂ ਈ ਆਂ। ਸੋ ਮੈਨੂੰ ਈ ਆਪਣਾ ਪੁੱਤਰ ਸਮਝ ਲਉ।' ਕਹਿਣ ਦਾ ਭਾਵ ਏ ਕਿ ਗੁਰੂ ਗੋਬਿੰਦ ਸਿੰਘ ਵਰਗਾ ਗੁਰੂ ਗੋਬਿੰਦ ਸਿੰਘ ਈ ਸੀ। ਝੋਰਾ ਵੀ ਮੈਨੂੰ ਏਸੇ ਗੱਲ ਦਾ ਏ ਕਿ ਜਨਰਲ ਲਾਭ ਸਿੰਘ ਵਰਗਾ ਜਨਰਲ ਲਾਭ ਸਿੰਘ ਈ ਸੀ।" ਬਾਬੇ ਦੀਆਂ ਅੱਖਾਂ ਦੁਬਾਰਾ ਛਲਕ ਪਈਆਂ।

ਜਨਰਲ ਲਾਭ ਸਿੰਘ ਦੀ ਮੌਤ ਨੇ ਬਾਬੇ ਦੇ ਦਿਲ 'ਤੇ ਗਹਿਰੀ ਸੱਟ ਮਾਰੀ ਸੀ। ਬਾਬੇ ਦੇ ਭਾਅ ਦਾ ਤਾਂ ਜਹਾਨ ਈ ਉੱਜੜ ਗਿਆ ਸੀ। ਜਨਰਲ ਲਾਭ ਸਿੰਘ ਦੀ ਮੌਤ ਨੂੰ ਉਹ ਸਿੱਖ-ਸੰਘਰਸ਼ ਦੀ ਵੱਡੀ ਹਾਰ ਸਮਝਦਾ ਸੀ। ਆਗੂ ਜਾਂ ਜਨਰਲ ਦੀ ਮੌਤ ਕੋਈ ਵੱਡੀ ਹੋਣੀ ਵਾਪਰਨ ਦੀ ਪ੍ਰਤੀਕ ਹੁੰਦੀ ਏ। ਆਗੂ ਦੀ ਮੌਤ, ਕੌਮ ਨੂੰ ਦਲਦਲ ਵਿੱਚ ਸੁੱਟਦੀ ਏ ਪਰ ਜਨਰਲ ਦੀ ਮੌਤ ਫ਼ੌਜ ਦਾ ਵਿਨਾਸ਼ ਕਰਦੀ ਏ। ਏਨਾ ਦੁੱਖ ਬਾਬੇ ਨੇ ਓਦਣ ਨਹੀਂ ਸੀ ਮਨਾਇਆ, ਜਿਸ ਦਿਨ ਕਮਾਂਡਰ-ਇਨ-ਚੀਫ਼ ਜਨਰਲ ਹਰੀ ਸਿੰਘ ਉਰਫ਼ ਮਨਬੀਰ ਸਿੰਘ ਚਹੇੜੂ ਤੇ ਲੈਫ਼ਟੀਨੈਂਟ ਜਨਰਲ ਤਰਸੇਮ ਸਿੰਘ ਕੋਹਾੜ ਸ਼ਹੀਦ ਹੋਇਆ ਸੀ।

"ਬਾਬਾ ! ਤੂੰ ਦਿਲ ਨਾ ਢਾਹ—ਅਜੇ ਬੜੇ-ਬੜੇ ਯੋਧੇ ਮੌਜੂਦ ਨੇ ਜਿਨ੍ਹਾਂ ਦੀ ਗਿਣਤੀ ਕਰਨੀ ਔਖੀ ਏ। ਉਹ ਯੋਧੇ ਜ਼ਾਲਮ ਰਾਜ ਦੀਆਂ ਜੜ੍ਹਾਂ ਖੋਖਲੀਆਂ ਕਰਕੇ ਰੱਖ ਦੇਣਗੇ," ਹਰਪ੍ਰੀਤ ਸਿੰਘ ਨੇ ਬੁੱਝਦੇ ਮਨ ਨੂੰ ਚੜ੍ਹਦੀ ਕਲਾ ਦੀ ਅਵਸਥਾ ਵਿੱਚ ਲਿਜਾਣਾ ਚਾਹਿਆ।

ਜਨਰਲ ਲਾਭ ਸਿੰਘ ਦੀ ਮੌਤ ਦਾ ਦੁੱਖ ਇਕੱਲੇ ਬਾਬੇ ਨੂੰ ਹੀ ਨਹੀਂ ਸੀ, ਸਗੋਂ ਸਾਰੇ ਸਿੱਖ ਜਗਤ ਨੂੰ ਈ ਅਥਾਹ ਦੁੱਖ ਸੀ।



"ਉਹ ਤਾਂ ਤੇਰੀ ਗੱਲ ਠੀਕ ਏ ਪਰ ਜਨਰਲ ਲਾਭ ਸਿੰਘ ਵਾਲਾ ਘਾਟਾ ਕੌਣ ਪੂਰਾ ਕਰੇਗਾ ?" ਬਾਬੇ ਦੀ ਸੁਰਤੀ ਜਨਰਲ ਲਾਭ ਸਿੰਘ ਦੁਆਲੇ ਘੁੰਮ ਰਹੀ ਸੀ। ਕੁਝ ਦਿਨ ਪਹਿਲਾਂ ਜਨਰਲ ਲਾਭ ਸਿੰਘ ਬਾਬੇ ਕੋਲ ਆਇਆ ਸੀ। ਬਾਬੇ ਨੇ ਅਸ਼ੀਰਵਾਦ ਦਿੱਤਾ। ਜਨਰਲ ਲਾਭ ਸਿੰਘ ਦੇ ਆਖ਼ਰੀ ਬੋਲ, ਜਿਹੜੇ ਉਸ ਬਾਬੇ ਨੂੰ ਕਹੇ ਸੀ, ਬਾਬੇ ਦੇ ਜ਼ਿਹਨ ਵਿੱਚ ਉੱਭਰ ਆਏ : "ਬਾਬਾ ਜੀ ! ਝੋਰਾ ਨਾ ਕਰਿਓ—ਹੁਣ ਤਾਂ ਕਿਸੇ ਦਿਨ ਦਾ ਈ ਮੇਲਾ ਏ। ਪੁਲੀਸ ਦੀ ਗੋਲੀ ਮੈਨੂੰ ਭਾਲ ਰਹੀ ਏ ਤੇ ਮੇਰੀ ਗੋਲੀ ਪੁਲੀਸ ਦਾ ਪਿੱਛਾ ਕਰ ਰਹੀ ਏ। ਸਰਕਾਰੀ ਏਜੰਟ ਕਮਾਂਡੋ ਵਿੱਚ ਵੜ ਗਏ ਨੇ ਜਿਨ੍ਹਾਂ ਦੀ ਅੱਖ ਮੇਰੇ 'ਤੇ ਆ। ਚਲੋ—ਕੋਈ ਨਾ— ਬਾਬਾ ਜੀ ! ਤੁਸੀਂ ਹੌਸਲਾ ਰੱਖਿਓ ! ਛੇਤੀ ਕੀਤਿਆਂ ਤਾਂ ਕੋਈ ਮਾਈ ਦਾ ਲਾਲ ਜਿਊਂਦੇ-ਜਾਗਦੇ ਲਾਭ ਸਿੰਘ ਨੂੰ ਫੜ ਨਹੀਂ ਸਕਦਾ। ਮਾਰ ਨਹੀਂ ਸਕਦਾ। ਪਰ ਜੇ ਸੁੱਤੇ ਪਏ ਨੂੰ ਈ ਫੜ ਲਿਆ ਤਾਂ ਪ੍ਰਵਾਹ ਕੋਈ ਨਹੀਂ—ਝੱਲਾਂਗੇ ਤਨ 'ਤੇ— ਮੁਸੀਬਤਾਂ ਮਰਦਾਂ 'ਤੇ ਈ ਤਾਂ ਪੈਂਦੀਆਂ ਨੇ, ਖੁਸਰਿਆਂ 'ਤੇ ਨਹੀਂ। ਚੰਗਾ, ਬਾਬਾ ! ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।" ਏਨੀ ਆਖ ਕੇ ਜਨਰਲ ਲਾਭ ਸਿੰਘ ਰਾਤ ਦੇ ਹਨੇਰੇ ਵਿੱਚ ਅਲੋਪ ਹੋ ਗਿਆ ਸੀ। ਉਹਦੀ ਭਵਿੱਖਬਾਣੀ ਠੀਕ ਈ ਸਾਬਤ ਹੋਈ ਸੀ। ਗਿਆਰ੍ਹਵੇਂ ਦਿਨ ਈ ਇਹ ਭਾਣਾ ਵਰਤ ਗਿਆ। ਅਖ਼ਬਾਰਾਂ, ਰੇਡੀਓ ਤੇ ਟੀ.ਵੀ. 'ਤੇ ਖ਼ਬਰਾਂ ਟੈਲੀਕਾਸਟ ਹੋ ਗਈਆਂ ਕਿ :

"ਬੀਤੀ ਰਾਤ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਨਾਮ-ਨਿਹਾਦ ਚੀਫ਼ ਜਨਰਲ ਲਾਭ ਸਿੰਘ ਉਰਫ਼ ਸੁਖਦੇਵ ਸਿੰਘ ਸੁੱਖਾ ਉਰਫ਼ ਸੁੱਖਾ ਸਿਪਾਹੀ ਪੁਲੀਸ ਮੁਕਾਬਲੇ ਵਿੱਚ ਹਲਾਕ !"

'ਜ਼ਿੰਦਗੀ ਦੀ ਸੱਸੀ ਨੂੰ ਰੇਗਸਤਾਨ ਦੇ ਟਿੱਬਿਆਂ 'ਚ ਸਾੜਨ ਵਾਲਿਆ ! ਹੁਣ ਤੇਰਾ ਕੀ ਹਸ਼ਰ ਹੋਏਗਾ ? ਸ਼ਾਇਦ ਇਹ ਤੂੰ ਜਾਣਦਾ ਨਹੀਂ ਪਰ ਸ਼ਹੀਦ ਜਰਨੈਲ ਦੇ ਸਾਥੀ ਛੇਤੀ ਹੀ ਤੇਰੇ ਕੰਨ ਖੋਹਲ ਦੇਣਗੇ।' ਬਾਬੇ ਨੇ ਮਨ ਹੀ ਮਨ ਵਿੱਚ ਭੜਾਸ ਕੱਢੀ। ਉਹ ਆਲੇ-ਦੁਆਲੇ ਤੋਂ ਬਿਲਕੁੱਲ ਬੇਖ਼ਬਰ ਸੀ। ਉਹਦਾ ਦਿਲ ਮਾਲਾ ਦੇ ਮਣਕੇ ਵਾਂਗ 'ਟੱਕ-ਟੱਕ' ਕਰੀ ਜਾਂਦਾ ਸੀ।

"ਮਰਨਾ ਤਾਂ ਸਭ ਨੇ ਈ ਏ ਬਾਬਾ ! ਪਰ ਸ਼ਹੀਦਾਂ ਵਾਲੀ ਮੌਤ ਭਾਗਾਂ ਵਾਲਿਆਂ ਨੂੰ ਈ ਨਸੀਬ ਹੁੰਦੀ ਏ," ਹਰਪ੍ਰੀਤ ਸਿੰਘ ਨੇ ਗਹਿਰੇ ਦੁੱਖ ਨਾਲ ਕਿਹਾ। "ਅਤੇ ਇਤਿਹਾਸ ਵੀ ਉਨ੍ਹਾਂ ਯੋਧਿਆਂ ਨੂੰ ਈ ਹਿੱਕ ਨਾਲ ਲਾਉਂਦਾ ਏ ਜਿਹੜੇ ਲੋਕਾਂ ਦੀ ਖ਼ਾਤਰ ਸੂਲੀ ਚੜ੍ਹਦੇ ਨੇ," ਹਰਪ੍ਰੀਤ ਸਿੰਘ ਨੇ ਅਫ਼ਸੋਸ ਨਾਲ ਸਿਰ ਮਾਰਿਆ।

"ਹਾਏ ਨੀ ਮੌਤ ਰਾਣੀਏ ! ਤੂੰ ਕਿੱਡੀ ਜ਼ਾਲਮ ਏਂ ! ਤੂੰ ਕਿੱਡੇ-ਕਿੱਡੇ ਯੋਧੇ ਆਪਣੀ ਬੁੱਕਲ ਵਿੱਚ ਲੁਕਾ ਲਏ। ਗੂੜ੍ਹੀ ਨੀਂਦਰ ਸੁਵਾ ਲਏ ਜਿਹੜੇ ਅੱਜ ਤੱਕ ਨਹੀਂ ਜਾਗ ਸਕੇ। ਤੇਰੀ ਬੁੱਕਲ ਦੇ ਨਿੱਘ ਵਿੱਚ ਐਸੇ ਮਸਤ ਹੋਏ ਕਿ ਮੁੜ ਪਾਸਾ ਨਾ ਪਰਤਿਆ। ਉਫ਼ ! ਮੌਤ ਰਾਣੀਏ !! ਤੂੰ ਕਿੰਨੀ ਭਿਆਨਕ ਏਂ। ਲੋਕਾਂ

ਨੂੰ ਨਵੀਂ ਜ਼ਿੰਦਗੀ ਬਖ਼ਸ਼ਣ ਵਾਲਿਆਂ ਸ਼ੇਰਾਂ, ਦਲੇਰਾਂ ਤੇ ਮਰਦਾਂ ਨੂੰ ਨਿਗਲ ਕੇ ਤੇਰਾ ਹਿਰਦਾ ਕਿਉਂ ਨਹੀਂ ਪਿਘਲਿਆ ?'' ਬਾਬੇ ਨੇ ਮੌਤ ਰਾਣੀ ਦੇ ਸਖ਼ਤ ਸੁਭਾਅ 'ਤੇ ਗਿਲਾ ਕਰਦਿਆਂ ਨਿਹੋਰਾ ਦਿੱਤਾ।

## -2-

*ਸਰਫਿਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈ*
*ਦੇਖਣਾ ਹੈ ਕਿ ਜ਼ੋਰ ਕਿਤਨਾ ਬਾਜ਼ੂ-ਏ-ਕਾਤਿਲ ਮੇਂ ਹੈ।*

ਨਾਂ ਤਾਂ ਉਹਦਾ ਸੁਖਦੇਵ ਸਿੰਘ ਸੀ, ਪਰ ਪੰਜਾਬ ਦੇ ਲੋਕਾਂ ਤੇ ਜੁਝਾਰੂ ਜਥੇਬੰਦੀਆਂ ਵਿੱਚ ਉਹਨੂੰ ਜਨਰਲ ਲਾਭ ਸਿੰਘ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਇਹ ਵੀ ਵੱਖਰੀ ਗੱਲ ਏ ਕਿ ਕੋਈ ਉਸਨੂੰ ਜਨਰਲ ਲਾਭ ਸਿੰਘ ਕਹਿੰਦਾ ਸੀ, ਕੋਈ ਸੁੱਖਾ ਸਿਪਾਹੀ ਤੇ ਕੋਈ ਸੁੱਖਾ ਪੰਜਵੜੀਆ! ਪਰ ਪੰਜਾਬ ਪੁਲੀਸ ਤੇ ਦਿੱਲੀ ਦੇ ਹਾਕਮਾਂ ਦੀ ਨੀਂਦ ਹਰਾਮ ਕਰਨ ਵਾਲਾ ਸੁਖਦੇਵ ਸਿੰਘ ਅਸਲੀ ਨਾਂ ਨਾਲੋਂ ਨਕਲੀ ਨਾਂ ਜਨਰਲ ਲਾਭ ਸਿੰਘ ਨਾਲ ਜ਼ਿਆਦਾ ਮਸ਼ਹੂਰ ਸੀ। ਜਨਰਲ ਲਾਭ ਸਿੰਘ ਦਾ ਇਹ ਨਾਂ ਸਿੱਖਾਂ ਦੇ ਮਹਿਬੂਬ ਨੇਤਾ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਰੱਖਿਆ ਸੀ ਤੇ ਕਿਹਾ ਸੀ—'ਸੁਖਦੇਵ ਸਿੰਹਾਂ! ਤੂੰ ਸਾਡਾ ਪਿਛਲੇ ਜਨਮ ਦਾ ਭਾਈ ਏਂ।"

ਜਨਰਲ ਲਾਭ ਸਿੰਘ ਅੱਣਖ ਦਾ ਪੁੱਤਲਾ, ਕੁਰਬਾਨੀ ਦਾ ਦੇਵਤਾ, ਅਜ਼ਾਦੀ ਦਾ ਪੁਜਾਰੀ, ਸਿੱਖ ਮਰਿਆਦਾ ਦਾ ਧਾਰਨੀ, ਉੱਚੇ ਤੇ ਸੁੱਚੇ ਖ਼ਿਆਲਾਂ ਵਾਲਾ, ਕੌਮ ਲਈ ਮਰ ਮਿੱਟਣ ਵਾਲਾ ਤਿਆਗੀ ਯੋਧਾ ਸੀ। ਉਸ ਦੁਨਿਆਵੀ ਸੰਸਕਾਰਾਂ ਤੋਂ ਮਨ ਨੂੰ ਮੋੜ ਕੇ ਗੁਰਬਾਣੀ ਦੇ ਅਨੰਤ ਅਨੰਦ ਵਿੱਚ ਜੋੜ ਲਿਆ ਸੀ। ਧੀਆਂ-ਪੁੱਤਾਂ ਤੇ ਸਾਕਾਂ-ਸੰਬੰਧੀਆਂ ਦਾ ਮੋਹ ਤਿਆਗ ਕੇ ਸੱਚਾ ਸੰਤ-ਸਿਪਾਹੀ ਬਣ ਗਿਆ।

1952 ਈਸਵੀ ਵਿੱਚ ਜੰਮਿਆ ਸੁਖਦੇਵ ਸਿੰਘ, ਮੋਟੇ-ਮੋਟੇ ਨੈਣ-ਨਕਸ਼ਾਂ ਵਾਲਾ, ਮੋਕਲੇ ਹੱਡਾਂ ਤੇ ਲੰਮੇ ਕੱਦ ਦਾ ਮਾਲਕ ਸੀ। ਉਸ ਦੇ ਪਿਤਾ ਦਾ ਨਾਮ ਸ. ਪੂਰਨ ਸਿੰਘ ਸੀ। ਪੰਜਵੜ ਦੀ ਧਰਤੀ 'ਤੇ ਖੇਡਦਿਆਂ-ਮੱਲਦਿਆਂ, ਹੱਸਦਿਆਂ ਦਸਵੀਂ ਪਾਸ ਕਰ ਲਈ। ਪਿਉ ਦਾ ਸਾਇਆ ਨਿੱਕੀ ਉਮਰ ਵਿੱਚ ਈ ਸਿਰੋਂ ਉੱਠ ਗਿਆ ਸੀ। ਸੁਖਦੇਵ ਸਿੰਘ ਦਾ ਇੱਕ ਹੋਰ ਭਰਾ ਸੀ—ਦਲਜੀਤ ਸਿੰਘ!

ਸੁਖਦੇਵ ਸਿੰਘ ਨੇ ਘਰ ਦੀਆਂ ਜ਼ਿੰਮੇਵਾਰੀਆਂ ਨੂੰ ਸੰਭਾਲਦਿਆਂ ਹੋਇਆਂ ਆਪਣੀ ਪੜ੍ਹਾਈ ਵੀ ਜਾਰੀ ਰੱਖੀ। ਪਿੰਡ ਦੇ ਸਕੂਲ ਤੋਂ ਦਸਵੀਂ ਪਾਸ ਕਰ ਕੇ ਕਾਲਜ ਵਿੱਚ ਐਡਮਿਸ਼ਨ ਲੈ ਲਈ। ਕਾਲਜ ਦੀ ਅਜ਼ਾਦ ਜ਼ਿੰਦਗੀ ਨੇ ਜੀਵਨ ਵਿੱਚ ਇੱਕ ਨਵਾਂ ਮੋੜ ਲੈ ਆਂਦਾ। ਜ਼ਿੰਦਗੀ ਦੀ ਬੇਤਰਤੀਬੀ ਚਾਲ ਵਿੱਚ ਨਵਾਂ



ਸੁਹਜ-ਸੁਆਦ ਭਰ ਦਿੱਤਾ। ਜਵਾਨੀ ਵਿੱਚ ਹਾਣ ਨੂੰ ਹਾਣ ਪਿਆਰਾ ਹੁੰਦਾ ਏ ਤੇ ਹਾਣੀ ਦਾ ਮਿਲਾਪ ਵਧੀਆ ਕਰਮਾਂ ਦੀ ਦੇਣ ਮੰਨਿਆ ਜਾਂਦਾ ਏ। ਸੁਖਦੇਵ ਸਿੰਘ ਨੇ ਹਾਣੀ ਮਿੱਤਰਾਂ ਨਾਲ ਹੱਸਦਿਆਂ-ਖੇਡਦਿਆਂ ਬੀ.ਏ. ਪਾਸ ਕਰ ਲਈ। ਬੀ.ਏ. ਕਰ ਕੇ 30 ਅਕਤੂਬਰ, 1971 ਵਿੱਚ ਪੁਲਿਸ 'ਚ ਭਰਤੀ ਹੋ ਗਿਆ। ਸਿਪਾਹੀ ਦੀ ਵਰਦੀ ਪਾ ਕੇ ਉਹਦਾ ਰੰਗ-ਰੂਪ ਹੋਰ ਵੀ ਨਿਖਰ ਆਇਆ।

ਇਹਨਾਂ ਦਿਨਾਂ ਵਿੱਚ ਨਕਸਲਾਈਟਾਂ ਦਾ ਜ਼ੋਰ ਸੀ। ਨਕਸਲਾਈਟਾਂ ਨੇ ਖ਼ੂਨੀ ਇਨਕਲਾਬ ਲਿਆਉਣ ਲਈ ਹਥਿਆਰ ਚੁੱਕੇ ਹੋਏ ਸਨ। 'ਰਾਜਸੀ ਸ਼ਕਤੀ ਬੰਦੂਕ ਦੀ ਨਾਲੀ 'ਚੋਂ ਨਿਕਲਦੀ ਏ' ਚੀਨੀ ਸਿਧਾਂਤ ਨੂੰ ਅਪਣਾ ਕੇ, ਕੇਂਦਰੀ ਹਕੂਮਤ ਨਾਲ ਟੱਕਰ ਲੈ ਰਹੇ ਸਨ। ਟੱਕਰ ਬੇਸ਼ੱਕ ਸਹੀ ਤੇ ਸਮੇਂ ਦੀ ਮੰਗ ਸੀ ਪਰ ਟੱਕਰ ਨੂੰ ਦਿੱਤੀ ਸੇਧ ਅਰਥਹੀਨ ਸੀ। ਨਕਸਲਾਈਟ ਆਪਣੇ ਇਤਿਹਾਸ ਨੂੰ ਛੱਡ ਕੇ ਭਾਵ ਭੁੱਲ ਕੇ ਰੂਸੀਆਂ ਤੇ ਚੀਨੀਆਂ ਦੇ ਸੋਹਲੇ ਗਾਉਂਦੇ ਰਹੇ। ਬੇਗਾਨੇ ਸਿਧਾਂਤ ਤੇ ਇਤਿਹਾਸ ਉੱਤੇ ਮਾਣ ਕਰਨ ਵਾਲਿਆਂ ਨੂੰ ਇਹ ਨਹੀਂ ਸੀ ਪਤਾ ਸੀ ਕਿ ਆਪਣੇ ਇਤਿਹਾਸ ਬਿਨਾਂ ਪੂਰੀਆਂ ਨਹੀਂ ਪੈਂਦੀਆਂ। ਬੇਗਾਨੀਆਂ ਇੱਟਾਂ 'ਤੇ ਮਹਿਲ ਨਹੀਂ ਉਸਰਦੇ। ਬੇਗਾਨਾ ਲੱਖ ਆਖੇ, ਅੰਤ ਧੋਖਾ ਈ ਕਰਦੈ। ਪੁੱਤ ਦਾ ਮੋਹ ਪਿਉ ਨੂੰ ਹੁੰਦਾ ਏ। ਮਤੇਇਆ ਪਿਉ ਕਦੇ ਸੁੱਖ ਨਹੀਂ ਭਾਲਦਾ। ਪੰਜਾਬੀ ਨਕਸਲਾਈਟਾਂ ਨੇ ਪੰਜਾਬੀ ਸਭਿਆਚਾਰ, ਧਰਮ ਤੇ ਇਤਿਹਾਸ ਨੂੰ ਤਿਆਗ ਕੇ ਰੂਸੀ ਬਾਂਦਰਾਂ ਦੇ ਮਗਰ ਲੱਗ ਕੇ, ਸਿੱਖ ਧਰਮ ਨੂੰ ਤਿਲਾਂਜਲੀ ਦੇ ਦਿੱਤੀ। ਪੰਜਾਬੀ ਨਕਸਲੀਏ ਸਿੱਖ ਧਰਮ ਤੇ ਸਿੱਖ ਗੁਰਧਾਮਾਂ ਤੋਂ ਇੰਨੇ ਬੇਮੁਖ ਹੋ ਗਏ ਕਿ ਇਨ੍ਹਾਂ ਇਨਕਲਾਬ ਦੇ ਅੰਨ੍ਹੇ ਸ਼ੁਦਾਈਆਂ ਨੇ ਜਨੂੰਨ ਵਿੱਚ ਆ ਕੇ ਗੁਰਦੁਆਰਿਆਂ ਤੇ ਸਰੋਵਰਾਂ ਵਿੱਚ ਭੇਲਾ ਲਾਉਣ ਦੀਆਂ ਸਕੀਮਾਂ ਦੱਸਣੀਆਂ ਸ਼ੁਰੂ ਕਰ ਦਿੱਤੀਆਂ। ਪੰਜਾਬ ਦਾ ਕਿਸਾਨ ਖ਼ਾਸ ਕਰਕੇ ਸਿੱਖ ਧਰਮ ਨਾਲ ਜੁੜਿਆ ਹੋਇਆ ਏ। ਪੰਜਾਬੀ ਕਿਸਾਨ ਨੇ ਨਾਦਰਸ਼ਾਹ, ਅਬਦਾਲੀ, ਮੀਰ ਮੰਨੂੰ ਤੇ ਗੋਰੇ ਅੰਗਰੇਜ਼ ਨੂੰ ਹਾਰ ਦਿੱਤੀ ਏ, ਸਿਰਫ਼ ਆਪਣੇ ਧਰਮ ਤੇ ਅਜ਼ਾਦੀ ਦੀ ਖ਼ਾਤਰ। ਜਿਸ ਧਰਤੀ 'ਤੇ ਪਲਿਆ ਮਨੁੱਖ ਆਪਣੇ ਧਰਮ ਤੇ ਧਰਮ-ਅਸਥਾਨਾਂ ਲਈ ਬੰਦ-ਬੰਦ ਕਟਵਾ ਲੈਂਦਾ ਏ, ਚਰਖੜੀਆਂ 'ਤੇ ਚੜ੍ਹ ਜਾਂਦਾ ਏ, ਸੀਸ ਤਲੀ 'ਤੇ ਧਰ ਕੇ ਵੈਰੀ ਨਾਲ ਲੜ ਸਕਦਾ ਏ, ਕੀ ਉਹ ਇਨਸਾਨ ਆਪਣੇ ਧਰਮ ਤੇ ਧਰਮ-ਅਸਥਾਨਾਂ ਦੀ ਸ਼ਾਨ ਦੇ ਖ਼ਿਲਾਫ਼ ਬੋਲੇ ਗਏ ਨਿਰਾਦਰ ਭਰੇ ਕੁਬਚਨ ਬਰਦਾਸ਼ਤ ਕਰ ਸਕਦਾ ਏ ? ਹਰਗਿਜ਼ ਨਹੀਂ—ਸ਼ਾਇਦ ਏਸੇ ਕਰਕੇ ਈ ਨਕਸਲਵਾੜੀ ਲਹਿਰ ਪੰਜਾਬ ਵਿੱਚ ਸਫਲ ਨਹੀਂ ਹੋ ਸਕੀ ਤੇ ਚੱਲੇ ਹੋਏ ਕਾਰਤੂਸ ਵਾਂਗ ਠੁੱਸ ਹੋ ਕੇ ਰਹਿ ਗਈ। ਨਕਸਲੀ ਕਾਮਰੇਡ ਬੇਗਾਨੇ ਲਾਰਿਆਂ ਵਿੱਚ ਆ ਕੇ ਰੂਸ 'ਤੇ ਇਤਬਾਰ ਕਰ ਕੇ, ਏਨੇ ਖੱਜਲ-ਖੁਆਰ ਹੋਏ ਕਿ ਧੋਬੀ ਦੇ ਕੁੱਤੇ ਵਾਂਗ ਨਾ ਘਰ ਦੇ ਰਹੇ, ਨਾ ਘਾਟ ਦੇ। ਜਿਨ੍ਹਾਂ ਲਈ ਮਰਨਾ ਮਿੱਥਿਆ, ਅੰਤ ਉਹੀ ਵਿਰੁੱਧ ਹੋ ਗਏ। ਰੂਸ ਮੂੰਹ ਵੱਟ ਕੇ ਕਾਂਗਰਸ

ਦੀ ਬੁੱਕਲ ਵਿੱਚ ਵੜ ਗਿਆ। ਕਾਮਰੇਡਾਂ ਦਾ ਸਾਰਾ ਜੋਸ਼ ਮੂਤ ਦੀ ਝੱਗ ਵਾਂਗ ਬੈਠ ਗਿਆ। ਅੰਤ ਗਰਕਦੇ-ਗਰਕਦੇ ਏਥੋਂ ਤੱਕ ਗਰਕ ਗਏ ਕਿ ਲੁਟੇਰੀ ਜਮਾਤ (ਕਾਂਗਰਸ) ਵੱਲੋਂ ਲਾਈ ਗਈ ਨੈਸ਼ਨਲ ਐਮਰਜੰਸੀ ਦੀ ਠੋਕ ਕੇ ਹਮਾਇਤ ਕੀਤੀ। ਕਿਰਤੀ ਜਮਾਤ ਦੀ ਪਿੱਠ ਵਿੱਚ ਛੁਰਾ ਮਾਰ ਕੇ ਇੰਦਰਾ ਗਾਂਧੀ ਦੀ ਝੋਲੀ ਚੁੱਕ ਲਈ ਜਿਸ ਨਾਲ ਕਾਮਰੇਡਾਂ ਦੀ ਰਹਿੰਦੀ ਸ਼ਾਖ਼ ਵੀ ਖ਼ਤਮ ਹੋ ਗਈ। ਲੋਕਾਂ ਦਾ ਰੈਡੀਕਲ ਪਾਰਟੀ ਤੋਂ ਵਿਸ਼ਵਾਸ ਹੀ ਉੱਡ ਗਿਆ। ਮੰਜ਼ਿਲ ਤੋਂ ਉੱਖੜੇ ਕਾਮਰੇਡ ਉੱਖੜੇ ਕੁਹਾੜੇ ਮਾਰਨ ਲੱਗ ਪਏ। ਜਿਨ੍ਹਾਂ ਦੀ ਅਣਖ ਤੇ ਈਮਾਨ ਗਿਰ ਗਏ, ਉਹ ਸਰਮਾਏਦਾਰਾਂ ਦੀ ਝੋਲੀ ਵਿੱਚ ਡਿੱਗ ਪਏ। ਪਰ ਅਣਖ ਵਾਲੇ ਅਣਖੀ ਪ੍ਰਵਾਨੇ ਸ਼ਮ੍ਹਾਂ ਦੀ ਭਾਲ ਵਿੱਚ ਤੁਰ ਪਏ।

ਸੁਖਦੇਵ ਸਿੰਘ ਨੇ ਇਹ ਸਾਰੇ ਹਾਲਾਤ ਅੱਖੀਂ ਤੱਕੇ ਸਨ। ਅਣਖ ਵਾਲਿਆਂ ਨੂੰ ਤਸੀਹੇ ਸਹਿੰਦਿਆਂ ਤੱਕਿਆ ਸੀ, ਮਰਦਿਆਂ ਤੱਕਿਆ ਸੀ। ਉਹਦੇ ਦਿਲ ਵਿੱਚ ਕੁਰਬਾਨੀ ਦਾ ਜਜ਼ਬਾ ਜਾਗ ਉੱਠਿਆ। ਉਹਦਾ ਜੀਅ ਕਰਦਾ ਸੀ ਕਿ ਉਹ ਵੀ ਲੋਕਾਂ ਦੀ ਖ਼ਾਤਰ ਜ਼ਿੰਦਗੀ ਵਾਰੇ, ਪਰ ਉਹ ਆਪਣੇ ਜੋਸ਼ ਨੂੰ ਸੰਭਾਲੀ ਖੜਾ ਸੀ। ਉਸ ਚੁਫੇਰੇ ਨਿਗ੍ਹਾ ਮਾਰੀ। ਉਹਨੂੰ ਕੋਈ ਵੀ ਸਿਆਣਾ ਰਹਿਬਰ ਨਜ਼ਰ ਨਾ ਆਇਆ ਜਿਹੜਾ ਲੋਕਾਂ ਨੂੰ ਸਹੀ ਅਗਵਾਈ ਦੇ ਸਕੇ। ਸੁਖਦੇਵ ਸਿੰਘ ਦਾ ਵਿਚਾਰ ਸੀ ਕਿ 'ਸਿਆਣੇ ਮਲਾਹ ਬਿਨਾਂ ਬੇੜੀ ਬੰਨੇ ਨਹੀਂ ਲੱਗਦੀ। ਅਕਲਹੀਣ ਆਗੂ ਪਾਰਟੀ ਦਾ ਸੱਤਿਆਨਾਸ ਕਰ ਦੇਂਦੇ ਨੇ। ਸਿਆਸੀ ਸੂਝ ਤੋਂ ਬਿਨਾਂ ਰਾਜਨੀਤਕ ਹੀਰ ਕਦੇ ਵੀ ਨਹੀਂ ਵਿਆਹੀ ਜਾਂਦੀ। ਇਹ ਸਮੇਂ ਦਾ ਸੱਚ ਏ। ਹੋਠਲੀ ਉੱਤੇ ਕਰਨ ਲਈ ਕੋਈ ਸਿਆਣਾ ਰਹਿਬਰ ਚਾਹੀਦਾ ਏ ਜਿਹੜਾ ਸੂਝ ਤੇ ਦਲੇਰੀ ਨੂੰ ਸਾਰਥਕ ਸੇਧ ਦੇ ਸਕੇ।'

ਸੁਖਦੇਵ ਸਿੰਘ ਚਾਹੁੰਦਾ ਸੀ ਕਿ ਸਰਮਾਏਦਾਰੀ ਨਿਜ਼ਾਮ ਖ਼ਤਮ ਹੋਣਾ ਚਾਹੀਦਾ ਏ, ਪਰ ਖ਼ਤਮ ਕਰਨ ਲਈ ਕੋਈ ਨਿਰੋਈ ਰੇਜ਼ੂਲੇਸ਼ਨ ਹੋਵੇ। ਉਹ ਨਕਸਲੀਆਂ ਦੀ ਕੁਰਬਾਨੀ ਦਾ ਕਾਇਲ ਸੀ, ਪਰ ਰੂਸ-ਚੀਨ ਦੇ ਪਿਛਲੱਗ ਬਣਨਾ ਉਹਨੂੰ ਉੱਕਾ ਪਸੰਦ ਨਹੀਂ ਸੀ। 'ਜਿਸਨੇ ਲਾਈ ਗੱਲੀਂ, ਉਸੇ ਨਾਲ ਤੁਰ ਚੱਲੀ,' ਇਹ ਕਹਾਵਤ ਕਾਮਰੇਡਾਂ 'ਤੇ ਬਿਲਕੁੱਲ ਢੁੱਕਦੀ ਸੀ। ਪਰਾਈ ਆਸ 'ਤੇ ਜਿੱਤ ਦੀ ਉਮੀਦ ਰੱਖਣੀ ਕਿੰਨੀ ਹਾਸੋਹੀਣੀ ਗੱਲ ਏ।

ਹਮਾਇਤੀ ਤੇ ਵਿਰੋਧੀ ਖ਼ਿਆਲਾਂ ਦੀ ਜਦੋ-ਜਹਿਦ ਵਿੱਚ ਉਹਦਾ ਆਪਾ ਲੁੱਛਦਾ ਰਿਹਾ। ਰੂਹ ਜ਼ਿਬਾਹ ਹੁੰਦੀ ਰਹੀ। ਨਕਸਲਬਾੜੀ ਕਾਮਰੇਡਾਂ ਦਾ ਜੋਸ਼ ਮੱਠਾ ਪੈ ਗਿਆ। ਹਥਿਆਰਬੰਦ ਨੌਜਵਾਨ ਆਪ-ਮੁਹਾਰੇ ਹੋ ਗਏ। ਇਨਕਲਾਬ ਦੀ ਝਾਕ ਵਿੱਚ ਇਨਸਾਨਾਂ ਤੋਂ ਵਹਿਸ਼ੀ ਬਣ ਗਏ। ਬੇਲਗਾਮ ਹੋਏ ਮੁੰਡਿਆਂ ਨੇ ਪੈਸੇ ਲੈ ਕੇ ਕਤਲ ਕਰਨੇ, ਕਬਜ਼ਿਆਂ 'ਤੇ ਜਾਣਾ ਇੱਕ ਪੇਸ਼ਾ ਬਣਾ ਲਿਆ। ਇਸ ਗੱਲ ਦਾ ਸੁਖਦੇਵ ਸਿੰਘ ਨੂੰ ਹੱਦੋਂ ਵੱਧ ਦੁੱਖ ਸੀ। ਮੁੰਡਿਆਂ ਦੀ ਜਵਾਨੀ ਵਿਨਾਸ਼ ਦੇ ਰਾਹ



ਤੁਰ ਪਈ ਸੀ। ਇਨਕਲਾਬ ਸਚਾਈ ਤੋਂ ਸੁਪਨਾ ਬਣ ਗਿਆ। ਮੰਜ਼ਿਲ ਤੇ ਉਦੇਸ਼ ਖ਼ਤਮ ਹੋ ਗਿਆ। ਪਾਰਟੀ ਅੱਡੋ-ਅੱਡ ਗਰੁੱਪਾਂ ਵਿੱਚ ਵੰਡੀ ਗਈ।

ਪਰ ਇੱਕ ਆਸ ਦੀ ਕਿਰਨ ਚਮਕੀ।

13 ਅਪ੍ਰੈਲ, 1978 ਵਿੱਚ ਸਿੱਖ-ਨਿਰੰਕਾਰੀ ਸਾਕਾ ਹੋ ਗਿਆ। ਜਿਸ ਵਿੱਚ ਨਿਰੰਕਾਰੀਆਂ ਨਹੀਂ, ਨਰਕਧਾਰੀਆਂ ਨੇ ਤੇਰਾਂ ਸਿੱਖ ਕਤਲ ਕਰ ਦਿੱਤੇ। ਕੁਝ ਸਿੰਘ ਜ਼ਖਮੀ ਵੀ ਹੋਏ। ਇਸ ਟਕਰਾਅ ਵਿੱਚੋਂ ਇੱਕ ਸੂਰਮਾ ਲੋਕਾਂ ਸਾਹਮਣੇ ਉੱਭਰ ਕੇ ਆਇਆ। ਉਹ ਸੂਰਮਾ ਸੀ, ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਾ ! ਦਮਦਮੀ ਟਕਸਾਲ ਦਾ ਚੌਧਵਾਂ ਮੁਖੀ !! ਇਲਾਹੀ ਬਾਣੀ ਦਾ ਹੁਸੀਨ ਮੁਜੱਸਮਾ !!! ਜਿਸਨੇ ਸਿੱਖ ਕੌਮ ਵਿੱਚ ਜਾਗਰਤੀ ਪੈਦਾ ਕਰਨ ਲਈ ਸਿਰ 'ਤੇ ਕਫ਼ਨ ਬੰਨ੍ਹ ਲਿਆ। ਉਸ ਨੇ ਸਿੱਖੀ ਤੇ ਸਿੱਖੀ ਬਾਣੇ ਦੀ ਸ਼ਾਨ ਨੂੰ ਬਰਕਰਾਰ ਰੱਖਣ ਲਈ, ਸਿੱਖ ਵਿਰੋਧੀਆਂ ਨੂੰ ਮੂੰਹ-ਤੋੜ ਜਵਾਬ ਦੇਣ ਦਾ ਪ੍ਰਣ ਕਰ ਲਿਆ। ਦੇਹਧਾਰੀ ਗੁਰੂਆਂ ਤੇ ਪੰਥ-ਵਿਰੋਧੀਆਂ ਦੇ ਸਿੱਖੀ ਵਿਰੁੱਧ ਪ੍ਰਚਾਰ ਦਾ ਸਖ਼ਤ ਨੋਟਿਸ ਲਿਆ। ਜਿਸਦਾ ਸਦਕਾ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ 'ਅੱਤਵਾਦੀ' 'ਵੱਖਵਾਦੀ' ਤੇ 'ਖ਼ਾਲਿਸਤਾਨੀ' ਗਰਦਾਨਿਆ ਗਿਆ। ਪਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਹੌਂਸਲਾ ਨਾ ਛੱਡਿਆ। ਇਸ ਦੌਰਾਨ ਕਈ ਕਤਲ ਹੋਏ। ਨਿਹੱਥੇ ਸਿੱਖਾਂ ਦਾ ਕਾਤਲ ਨਿਰੰਕਾਰੀ ਗੁਰਬਚਨਾ ਵੀ ਮਾਰਿਆ ਗਿਆ। ਕਿਸੇ ਨੇ ਲਾਲੇ ਜਗਤ ਨਾਰਾਇਣ ਨੂੰ ਗੱਡੀ ਚਾੜ੍ਹ ਦਿੱਤਾ। ਪੰਜਾਬ ਵਿੱਚ ਨਰਕਧਾਰੀਆਂ ਦੇ ਕਤਲ ਹੋਣੇ ਸ਼ੁਰੂ ਹੋ ਗਏ। ਕੁਝ ਜਥੇਬੰਦੀਆਂ ਵੀ ਹੋਂਦ ਵਿੱਚ ਆਈਆਂ ਜਿਵੇਂ ਬੱਬਰ ਖ਼ਾਲਸਾ, ਦਲ ਖ਼ਾਲਸਾ, ਦਸਮੇਸ਼ ਰੈਜਮੈਂਟ, ਨੈਸ਼ਨਲ ਕੌਂਸਲ ਆਫ਼ ਖਾਲਿਸਤਾਨ, ਅਕਾਲ ਫੈਡਰੇਸ਼ਨ ਆਦਿ। ਇਹ ਸਭ ਹਥਿਆਰਬੰਦ ਸਨ। ਬੱਬਰ ਖ਼ਾਲਸਾ ਤੋਂ ਬਿਨਾਂ ਬਾਕੀ ਸਾਰੀਆਂ ਜਥੇਬੰਦੀਆਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਸਰਪ੍ਰਸਤੀ ਹੇਠ ਕੰਮ ਕਰਦੀਆਂ ਸਨ। ਹਿੰਦ ਸਰਕਾਰ ਨੇ ਗੁਰਬਚਨੇ ਤੇ ਜਗਤ ਨਾਰਾਇਣ ਦੇ ਕਤਲ ਕੇਸ ਵਿੱਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਫਸਾਉਣ ਦੀ ਨਾਕਾਮ ਕੋਸ਼ਿਸ਼ ਕੀਤੀ, ਪਰ ਸਰਕਾਰ ਸਫਲ ਨਾ ਹੋ ਸਕੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਗ੍ਰਿਫ਼ਤਾਰੀ ਨਾਲ ਸਿੱਖ ਮੁੰਡੇ ਜੋਸ਼ ਵਿੱਚ ਆ ਗਏ। ਤਰਨ ਤਾਰਨ ਤੇ ਜਲੰਧਰ ਦੇ ਬਜ਼ਾਰਾਂ ਵਿੱਚ ਮੋਟਰਸਾਈਕਲ ਸਵਾਰਾਂ ਨੇ ਸ਼ਰ੍ਹੇਆਮ ਗੋਲੀਆਂ ਚਲਾਈਆਂ। ਇਸ ਤੋਂ ਵੀ ਵੱਡਾ ਕਦਮ ਦਲ ਖ਼ਾਲਸਾ ਦੇ ਕਾਰਕੁੰਨਾਂ ਨੇ ਚੁੱਕਿਆ। ਉਹ ਸੀ ਇੰਡੀਅਨ ਏਅਰ ਲਾਇਨਜ਼ ਦਾ ਬੋਇੰਗ ਜਹਾਜ਼ ਅਗਵਾ ਕਰਨਾ। ਇਸ ਨਾਲ ਹਿੰਦ ਸਰਕਾਰ ਦੀਆਂ ਅੱਖਾਂ ਖੁੱਲ੍ਹ ਗਈਆਂ। ਸਰਕਾਰ ਨੂੰ ਅਹਿਸਾਸ ਹੋਇਆ ਕਿ ਉਨ੍ਹਾਂ ਗ਼ਲਤ ਕਦਮ ਉਠਾ ਲਿਆ ਏ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਗ੍ਰਿਫ਼ਤਾਰ ਕਰਕੇ ਭੂੰਡਾਂ ਦੀ ਖੱਖਰ ਨੂੰ ਪਿੱਛੇ ਪਾ ਲਿਆ ਏ। ਸਿੰਘ ਜਹਾਜ਼ ਹਾਈਜੈਕ ਕਰ ਕੇ, ਖ਼ਾਲਿਸਤਾਨ ਦੀ ਮੰਗ

ਦਾ ਕੌਮੀ ਪੱਧਰ 'ਤੇ ਕੌਮਾਂਤਰੀਕਰਨ ਕਰਨ ਵਿੱਚ ਸਫਲ ਹੋ ਗਏ। ਸਿੰਘਾਂ ਦੇ ਅਥਾਹ ਜੋਸ਼ ਅੱਗੇ ਇੰਦਰਾ ਨੂੰ ਗੋਡੇ ਟੇਕਣੇ ਪਏ। ਫਲਸਰੂਪ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਬਾਇੱਜ਼ਤ ਬਰੀ ਕਰ ਦਿੱਤਾ ਗਿਆ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਬਰੀ ਕਰਨ ਦੀ ਦੇਰ ਸੀ ਕਿ ਸਿੰਘਾਂ ਨੇ ਹੱਕੀ ਮੰਗਾਂ ਨੂੰ ਲੈ ਕੇ ਲੜਾਈ ਸ਼ੁਰੂ ਕਰ ਦਿੱਤੀ। ਮਰੋ-ਮਾਰੋ ਦਾ ਦੌਰ ਸ਼ੁਰੂ ਹੋ ਗਿਆ। ਮੋਟਰਸਾਈਕਲ ਸਵਾਰਾਂ ਨੇ ਜ਼ਾਲਮਾਂ ਨੂੰ ਤੇ ਗੁਰੂ-ਘਰ ਦੀ ਬੇਅਦਬੀ ਕਰਨ ਵਾਲੇ ਪੁਲਿਸ ਅਫ਼ਸਰਾਂ ਤੇ ਨਰਕਧਾਰੀਆਂ ਨੂੰ ਸੋਧਣਾ ਸ਼ੁਰੂ ਕਰ ਦਿੱਤਾ। ਭੁੱਲੇ-ਭਟਕੇ ਨਕਸਲਵਾੜੀ ਉਹਨਾਂ ਨਾਲ ਰਲ ਗਏ। ਉਹਨਾਂ ਨੇ ਆਪਣੇ ਵਿਚਾਰਾਂ ਨਾਲ ਸਾਰਿਆਂ ਦੇ ਹਿਰਦੇ ਸਵੱਛ ਕਰ ਦਿੱਤੇ। ਰੱਬ ਨੂੰ ਸੌ-ਸੌ ਗਾਲ੍ਹਾਂ ਕੱਢਣ ਵਾਲੇ ਨਕਸਲਾਈਟ ਮੁੰਡੇ ਅੰਮ੍ਰਿਤ ਛਕ ਕੇ ਸਿੰਘ ਸੱਜ ਗਏ। ਜਿਨ੍ਹਾਂ 'ਚੋਂ ਮੁੱਖ ਨਾਮ ਇਹ ਹਨ—ਨਛੱਤਰ ਸਿੰਘ ਰੋਡੇ, ਸਵਰਨ ਸਿੰਘ ਰੋਡੇ, ਵਧਾਵਾ ਸਿੰਘ, ਬਲਵਿੰਦਰ ਸਿੰਘ, ਰਣਜੀਤ ਸਿੰਘ, ਗੁਰਜੀਤ ਸਿੰਘ, ਕਰਮਵੀਰ ਸਿੰਘ, ਮੱਘਰ ਸਿੰਘ ਆਦਿ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸ਼ਖ਼ਸੀਅਤ ਉੱਭਰ ਕੇ ਏਨੀ ਹਰਮਨ-ਪਿਆਰੀ ਹੋ ਗਈ ਕਿ ਸਿੱਖ ਨੌਜਵਾਨ ਸੰਤਾਂ ਦੇ ਇੱਕ ਹੁਕਮ 'ਤੇ ਮਰਨ ਲਈ ਤਿਆਰ ਹੋ ਜਾਂਦੇ। ਉਹਨਾਂ ਦੀ ਜ਼ੁਬਾਨ ਏਨੀ ਰਸੀਲੀ ਸੀ ਕਿ ਉਹ ਹਰ ਇੱਕ ਨੂੰ ਆਪਣੇ ਵੱਲ ਖਿੱਚ ਲੈਂਦੇ ਸਨ। ਉਹਨਾਂ ਵਿੱਚ ਕੀਲਨ ਸ਼ਕਤੀ ਅਥਾਹ ਸੀ। ਜ਼ਾਲਮ, ਬੁੱਚੜ, ਪਾਪੀ, ਕੁਕਰਮੀ, ਅਧਰਮੀ, ਬਦਕਾਰ, ਬਦਮਾਸ਼ ਪੁਰਸ਼ ਅਤੇ ਅਫ਼ਸਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਾਂ ਤੋਂ ਥਰ-ਥਰ ਕੰਬਦੇ ਸਨ। ਬੁੱਚੜ ਅਫ਼ਸਰਾਂ ਤੇ ਜ਼ਾਲਮ ਹਾਕਮਾਂ ਲਈ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਹਊਆ ਸਨ। ਕੌਮੀ ਪ੍ਰੈਸ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ 'ਅੱਤਵਾਦੀਆਂ ਦਾ ਮਸੀਹਾ' ਕਰ ਕੇ ਲਿਖਿਆ। ਹਿੰਦ ਸਰਕਾਰ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਵਾਰੰਟ ਜਾਰੀ ਕਰ ਦਿੱਤੇ। ਗੋਲੀ ਦਾ ਹੁਕਮ ਚਾੜ੍ਹ ਦਿੱਤਾ। ਸੰਤਾਂ ਨੇ ਵੀ ਆਪਣਾ ਸੰਘਰਸ਼ ਤੇਜ਼ ਕਰ ਦਿੱਤਾ। ਮਹਿਤਾ ਚੌਕ ਤੋਂ ਆ ਕੇ ਗੁਰੂ ਨਾਨਕ ਨਿਵਾਸ ਤੇ ਅਕਾਲ ਤਖ਼ਤ ਸਾਹਿਬ 'ਤੇ ਡੇਰਾ ਜਮਾ ਲਿਆ।

ਬੇਸ਼ੱਕ ਅਕਾਲੀ ਪਾਰਟੀ ਨੇ 'ਅਨੰਦਪੁਰ ਦੇ ਮਤੇ' ਨੂੰ ਅਮਲੀ ਰੂਪ ਦੇਣ ਲਈ ਧਰਮ ਯੁੱਧ ਮੋਰਚਾ ਲਾਇਆ ਹੋਇਆ ਸੀ। ਪਰ ਭਾਈ ਅਮਰੀਕ ਸਿੰਘ ਦੀ ਗ੍ਰਿਫ਼ਤਾਰੀ ਦੀ ਖ਼ਬਰ ਸੁਣ ਕੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਵੀ ਹਿੰਦ ਸਰਕਾਰ ਦੀ ਸਿੱਖ-ਵਿਰੋਧੀ ਨੀਤੀ ਨੂੰ ਗੁਲਾਮੀ ਦੀ ਨਿਸ਼ਾਨੀ ਸਮਝ ਕੇ ਮੋਰਚਾ ਲਾ ਦਿੱਤਾ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਇਹ ਗੌਰਮਿੰਟ ਨਾਲ ਸਿੱਧੀ ਟੱਕਰ ਸੀ। ਦਿੱਲੀ ਤਖ਼ਤ ਨਾਲ ਮੁਕਾਬਲਾ ਸੀ। ਟੱਕਰ ਵੀ ਏਨੀ ਜ਼ਬਰਦਸਤ ਕਿ ਜਿਸ



ਨੇ ਦਿੱਲੀ ਤਖ਼ਤ ਦੀਆਂ ਚੂਲਾਂ ਹਿਲਾ ਦਿੱਤੀਆਂ। ਕਈ ਵੱਡੇ-ਵੱਡੇ ਅਫ਼ਸਰ ਮਾਰੇ ਗਏ। ਇਹ ਮਸ਼ਹੂਰ ਸੀ ਕਿ ਜਿਸ ਜ਼ਾਲਮ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਚਿੱਠੀ ਦੁਆਰਾ ਸੁਨੇਹਾ ਭੇਜ ਦਿੰਦੇ ਸੀ, ਸਮਾਂ ਦੇ ਦਿੰਦੇ ਸੀ ਕਿ 'ਤੈਨੂੰ ਫਲਾਣੀ ਤਾਰੀਖ਼ 'ਤੇ—ਫਲਾਣੇ ਸਮੇਂ ਗੱਡੀ ਚਾੜ੍ਹਿਆ ਜਾਏਗਾ, ਕਾਇਮ ਹੋਜਾ।' ਉਹ ਕਿੰਨਾ ਵੀ ਪ੍ਰਬੰਧ ਕਰਦਾ, ਪਰ ਸੰਤਾਂ ਦੇ ਕਿਆਮਤੀ ਯੋਧੇ ਮਿਲ ਈ ਪੈਂਦੇ। ਦਿੱਤੇ ਹੋਏ ਸਮੇਂ 'ਤੇ ਹਰ ਹਾਲਤ ਵਿੱਚ ਪਹੁੰਚ ਜਾਂਦੇ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਇਸ ਗੁਣ 'ਤੇ ਸੁਖਦੇਵ ਸਿੰਘ ਬੜਾ ਪ੍ਰਭਾਵਿਤ ਹੋਇਆ। ਉਹਦੀ ਡਿਊਟੀ ਜਲੰਧਰ ਲੱਗੀ ਸੀ। ਏਥੇ ਉਹਦੀ ਮੁਲਾਕਾਤ ਬਲਜੀਤ ਸਿੰਘ ਨਾਲ ਹੋਈ। ਜਿਸਦੀ ਪ੍ਰੇਰਨਾ ਨਾਲ ਸੁਖਦੇਵ ਸਿੰਘ ਅੰਮ੍ਰਿਤਸਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਦਰਸ਼ਨ ਕਰਨ ਚਲਾ ਗਿਆ।

'ਅੰਮ੍ਰਿਤਸਰ ਸਿਫ਼ਤੀ ਦਾ ਘਰ!' ਉਥੇ ਵਾਕਿਆਈ ਸਿਫ਼ਤਾਂ ਸੀ। ਨਾਨਕ ਨਿਵਾਸ, ਅਕਾਲ ਤਖ਼ਤ ਸਾਹਿਬ, ਅਕਾਲ ਰੈਸਟ ਹਾਊਸ, ਲੰਗਰ ਤੇ ਪਰਕਰਮਾਂ ਵਿੱਚ ਖਾੜਕੂ ਸਿੰਘਾਂ ਦਾ ਬੋਲ-ਬਾਲਾ ਸੀ। ਸਾਰੇ ਯੋਧੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਇਸ਼ਾਰੇ 'ਤੇ ਸਿਰ ਵਾਰਦੇ ਸਨ। ਉਸ ਨੇ ਦਰਬਾਰ ਸਾਹਿਬ ਮੱਥਾ ਟੇਕਿਆ, ਦੇਗ ਕਰਾਈ, ਗੁਰੂ ਰਾਮਦਾਸ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ 'ਹੇ ਸੱਚੇ ਪਾਤਿਸ਼ਾਹ! ਮੈਨੂੰ ਵੀ ਬਲ ਬਖ਼ਸ਼ ਕਿ ਮੈਂ ਵੀ ਗੁਰੂ ਘਰ ਦੀ ਸੇਵਾ ਕਰ ਸਕਾਂ।' ਉਸ ਅਰਦਾਸ ਕਰ ਕੇ ਕੀਰਤਨ ਸੁਣਿਆ। ਰਾਗੀ ਸਿੰਘਾਂ ਨੇ ਸ਼ਬਦ ਪੜ੍ਹਿਆ:

ਪਹਿਲਾ ਮਰਨ ਕਬੂਲ, ਜੀਵਨ ਕੀ ਛਡਿ ਆਸਿ ॥
ਹੋਉ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥

ਗੁਰਬਾਣੀ ਦੇ ਇਸ ਮਹਾਂਵਾਕ ਵਿੱਚ ਸੁਖਦੇਵ ਸਿੰਘ ਨੂੰ ਅਥਾਹ ਸ਼ਕਤੀ ਦਾ ਪ੍ਰਵਾਹ ਜਾਪਿਆ। ਉਹਦੇ ਜ਼ਿਹਨ ਵਿੱਚ ਝੱਟ ਗੁਰੂ ਅਰਜਨ ਦੇਵ ਜੀ ਦੀ ਤਸਵੀਰ ਉੱਭਰ ਆਈ। ਉਸ ਕਲਪਨਾ ਵਿੱਚ ਤੱਕਿਆ: ਪੰਚਮ ਪਾਤਿਸ਼ਾਹ ਤੱਤੀ ਤਵੀ 'ਤੇ ਬੈਠੇ ਮੁਸਕਰਾ ਰਹੇ ਹਨ। ਸੋਹਲ ਸਰੀਰ ਅਤੇ ਕੋਮਲ ਸਿਰ 'ਤੇ ਤੱਤੀ ਰੇਤ ਪੈ ਰਹੀ ਏ, ਪਰ ਪੰਚਮ ਪਾਤਿਸ਼ਾਹ ਅਨੰਤ ਪ੍ਰਭੂ ਨਾਲ ਅਭੇਦ ਹੋਏ ਉਚਾਰ ਰਹੇ ਹਨ: 'ਤੇਰਾ ਕੀਆ ਮੀਠਾ ਲਾਗੈ।' ਸੁਖਦੇਵ ਸਿੰਘ ਦਾ ਮਨ ਗੁਰਬਾਣੀ ਦੇ ਅਗਾਧ ਪਿਆਰ ਨਾਲ ਸਰਸ਼ਾਰ ਹੋ ਗਿਆ:

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰ ਧਰੀਜੈ ॥
ਸਿਰ ਦੀਜੈ ਕਾਣਿ ਨ ਕੀਜੈ ॥

ਸੁਖਦੇਵ ਸਿੰਘ ਦਾ ਮਨ ਵਿਸਮਾਦਕ ਵਜਦ ਵਿੱਚ ਝੂਮ ਉੱਠਿਆ। ਝੱਟ ਉਹਦੇ ਜਿਹਨ ਦੀ ਸਕਰੀਨ 'ਤੇ ਬਾਬਾ ਨਾਨਕ, ਬਾਬਰ ਦੀ ਚੱਕੀ ਪੀਹਦਾ ਉੱਭਰ ਆਇਆ। ਸੁਖਦੇਵ ਸਿੰਘ ਵੈਰਾਗ ਵਿੱਚ ਆ ਗਿਆ। ਉਹ ਪਰਕਰਮਾਂ ਵਿੱਚ ਬੈਠਾ ਕਿੰਨਾ ਈ ਚਿਰ ਇਸ ਸੁਹਜ-ਸੁਆਦ ਦਾ ਅਨੰਦ ਮਾਣਦਾ ਰਿਹਾ। ਵਿਸਮਾਦਕ ਦੁਨੀਆਂ ਦਾ ਸੁਆਦ ਈ ਵੱਖਰਾ ਹੁੰਦਾ ਏ। ਅਨੰਦ ਈ ਅਲਹਿਦਾ ਏ।

ਗੁਰਬਾਣੀ ਮਨੁੱਖ ਨੂੰ ਗਿਆਨ ਬਖਸ਼ਦੀ ਏ ਤੇ ਗਿਆਨ ਰੂਹ ਨੂੰ ਰੋਸ਼ਨ ਕਰਦਾ ਏ।

'ਬਲਜੀਤ ਸਿੰਘ ਠੀਕ ਈ ਆਖਦਾ ਸੀ ਕਿ ਸਾਡੇ ਸਾਥੀ ਉਹ ਹੀ ਬਣ ਸਕਦੇ ਨੇ ਜਿਹੜੇ ਮੌਤ ਨੂੰ ਮਖੌਲ ਕਰਦੇ ਨੇ। ਕਾਲ ਨੂੰ ਟਿੱਚ ਸਮਝਦੇ ਨੇ।' ਸੁਖਦੇਵ ਸਿੰਘ ਦਾ ਮਨ ਭਰ-ਭਰ ਡੁੱਲ੍ਹਦਾ ਸੀ, ਕਿਸੇ ਜੋਸ਼ ਨਾਲ, ਕਿਸੇ ਸ਼ਕਤੀ ਨਾਲ। ਉਹਦਾ ਜੀਅ ਕਰ ਰਿਹਾ ਸੀ ਕਿ ਛੇਤੀ-ਛੇਤੀ ਅੰਮ੍ਰਿਤ ਛਕ ਕੇ ਸਿੰਘ ਸਜ ਜਾਵਾਂ ਤੇ ਭਾਰਤ ਸਰਕਾਰ ਦੇ ਜ਼ਾਲਮ ਅਫ਼ਸਰਾਂ ਤੇ ਹਾਕਮਾਂ ਨੂੰ ਗੱਡੀ ਚਾੜ੍ਹ ਦਿਆਂ। ਉਹ ਜੋਸ਼ ਨਾਲ ਭਰ ਗਿਆ। ਉਹਨੂੰ ਆਪਣਾ ਸਰੀਰ ਜੋਸ਼ ਨਾਲ ਪਾਟਦਾ ਜਾਪਿਆ। ਉਸ ਆਪਾ ਸੰਭਾਲਿਆ, ਸਿਰ ਝੁਕਾਇਆ ਤੇ ਬਾਹਰ ਆ ਗਿਆ।

ਮੰਜੀ ਸਾਹਿਬ (ਦੀਵਾਨ ਹਾਲ) ਵਿੱਚ ਸੰਗਤ ਸੱਜ ਚੁੱਕੀ ਸੀ। ਸਟੇਜ 'ਤੇ ਕਵੀਸ਼ਰ ਤੇ ਢਾਡੀ ਆਪਣੀਆਂ ਕਵਿਤਾਵਾਂ ਦੇ ਜੌਹਰ ਦਿਖਾ ਰਹੇ ਸੀ। ਸੁਖਦੇਵ ਸਿੰਘ ਕੁਝ ਚਿਰ ਬੈਠਾ ਸੁਣਦਾ ਰਿਹਾ। ਕਾਫ਼ੀ ਦੇਰ ਬਾਅਦ ਪੰਜਾਬ ਦੀ ਜਾਣੀ-ਪਛਾਣੀ ਹਸਤੀ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸਟੇਜ 'ਤੇ ਆਏ ਤੇ ਸੰਗਤਾਂ ਨੂੰ ਸੰਬੋਧਤ ਹੋਏ:

"ਗੁਰੂ ਪਿਆਰੇ ਖਾਲਸਾ ਜੀ! ਅੱਜ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਏ ਕਿ ਅਸੀਂ ਮੁਗਲਾਂ-ਦੁਰਾਨੀਆਂ ਤੋਂ ਹਿੰਦੂ ਕੁੜੀਆਂ ਦੀ ਇੱਜ਼ਤ ਬਚਾਉਣ ਵਾਲੇ, ਅੱਜ ਆਪਣੀਆਂ ਧੀਆਂ-ਭੈਣਾਂ ਦੀ ਇੱਜ਼ਤ ਨਹੀਂ ਬਚਾ ਸਕੇ। ਕਿਉਂ? ਕਿਉਂਕਿ ਅਸੀਂ ਮਰਿਆਦਾ ਵਿੱਚ ਢਿੱਲੇ ਪੈ ਗਏ ਹਾਂ। ਗੁਰੂ ਕੀ ਰੀਤ ਛੱਡ ਕੇ ਬਿਪਰਨ ਕੀ ਰੀਤ ਵਿੱਚ ਪੈ ਗਏ ਹਾਂ। ਇੱਕ ਬੇਗੈਰਤ ਮਨੁੱਖ ਸਾਡੀ ਇੱਜ਼ਤ ਮਿੱਟੀ ਵਿੱਚ ਰੋਲ ਦੇਵੇ ਤੇ ਅਸੀਂ ਚੁੱਪ ਕੀਤੇ ਤਮਾਸ਼ਾ ਦੇਖੀ ਜਾਈਏ। ਲਾਹਨਤ ਐ ਸਾਡੇ ਜੀਣ 'ਤੇ!.....ਜਿੰਨਾ ਚਿਰ ਅਨੰਦਪੁਰ ਸਾਹਿਬ ਦੇ ਮਤੇ 'ਤੇ ਅਮਲ ਨਹੀਂ ਹੋ ਜਾਂਦਾ, ਓਨਾ ਚਿਰ ਪੰਜਾਬ ਵਿੱਚ ਸ਼ਾਂਤੀ ਨਹੀਂ ਹੋ ਸਕਦੀ। ਜੇ ਸਰਕਾਰ ਸ਼ਾਂਤੀ ਕਰਨਾ ਚਾਹੁੰਦੀ ਏ ਤਾਂ ਉਸ ਨੂੰ ਮਤੇ 'ਤੇ ਅਮਲ ਕਰਨਾ ਪਏਗਾ। .....ਅਸੀਂ ਸ਼ਾਂਤਮਈ ਦੇ ਹਾਮੀ ਹਾਂ ਤੇ ਇਹ ਵੀ ਚਾਹੁੰਦੇ ਹਾਂ ਕਿ ਸ਼ਾਂਤਮਈ ਰਹਿਣਾ ਚਾਹੀਦੈ। ਲੇਕਿਨ ਅਸੀਂ ਅਜਿਹੀ ਸ਼ਾਂਤੀ ਦੇ ਹਾਮੀ ਨਹੀਂ ਹਾਂ ਕਿ ਕੋਈ ਸਿੱਖਾਂ ਦੇ ਇਸ਼ਟ ਦੀ ਬੇਅਦਬੀ ਕਰੀ ਜਾਵੇ। ਜੋ ਆਪਣੇ ਸਾਹਮਣੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਕਰਾਉਂਦਾ ਹੈ, ਉਸਨੂੰ ਗੁਰੂ ਦਾ ਪੁੱਤਰ ਅਖਵਾਉਣ ਦਾ ਕੋਈ ਹੱਕ ਨਹੀਂ। ਲਾਹਨਤ ਤੇ ਧ੍ਰਿਕਾਰ



ਏ ਉਸ ਦੇ ਜੀਵਨ 'ਤੇ ਜੋ ਆਪਣੇ ਇਸ਼ਟ ਦੀ ਬੇਅਦਬੀ ਸਹਿਨ ਕਰਦਾ ਐ।....."
ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਬੋਲਦੇ ਗਏ, ਭਾਸ਼ਨ ਜਾਰੀ ਸੀ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਭਾਸ਼ਨ ਸੁਣ ਕੇ ਸੁਖਦੇਵ ਸਿੰਘ ਦਾ ਦਿਲ ਜੋਸ਼ ਨਾਲ ਭਰ ਗਿਆ। ਉਹਨੂੰ ਆਪਣਾ-ਆਪ ਪਾਟਦਾ ਜਾਪਿਆ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਮੁਖਾਰਬਿੰਦ 'ਚੋਂ ਉੱਚਰੀਆਂ ਸਚਾਈਆਂ ਨੇ ਉਹਦੇ ਕੰਨ ਖੋਲ੍ਹ ਦਿੱਤੇ। ਉਹਦੀਆਂ ਸੁੱਤੀਆਂ ਰਗਾਂ ਦਾ ਖੂਨ ਖੌਲ ਉੱਠਿਆ। ਉਹਦੇ ਸਰੀਰ ਦਾ ਹਰ ਅਣੂੰ ਤੇ ਪ੍ਰਮਾਣੂ ਕਿਸੇ ਗੈਬੀ ਸ਼ਕਤੀ ਨਾਲ ਹੰਗਾਰ ਉੱਠਿਆ। ਜੋਸ਼ ਵਿੱਚ ਆਏ ਸੁਖਦੇਵ ਸਿੰਘ ਦਾ ਸੱਜਾ ਹੱਥ ਬਦੋਬਦੀ ਮੁੱਛ 'ਤੇ ਚਲਾ ਜਾਂਦਾ ਸੀ। ਉਸ ਚੁਫੇਰੇ ਤੱਕਿਆ। ਮੁੱਛ-ਫੁੱਟ ਗੱਭਰੂ ਜੋਸ਼ ਨਾਲ ਲਾਲ ਹੋਏ ਪਏ ਸੀ। ਉਨ੍ਹਾਂ ਦੀਆਂ ਅੱਖਾਂ ਵਿੱਚ ਰੋਹ ਸੀ, ਦਿਲਾਂ ਵਿੱਚ ਜੋਸ਼ ਸੀ, ਤਨ ਬੀਰਰਸ ਨਾਲ ਥਰ-ਥਰ ਕਰਦੇ ਸਨ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਜਿਵੇਂ-ਜਿਵੇਂ ਲੈਕਚਰ ਕਰੀ ਜਾਂਦੇ ਸੀ, ਤਿਵੇਂ-ਤਿਵੇਂ ਸਿੰਘਾਂ ਦੇ ਬਦਨ ਜੋਸ਼ ਨਾਲ ਫੁੱਲਦੇ ਜਾਂਦੇ ਸੀ। ਸੁਖਦੇਵ ਸਿੰਘ ਦਾ ਮਨ ਮੁੰਡਿਆਂ ਤੋਂ ਬਲਿਹਾਰੇ ਜਾ ਰਿਹਾ ਸੀ। ਉਹਦਾ ਜੀਅ ਆਪਾ ਵਾਰਨ ਨੂੰ ਕੀਤਾ। ਉਹਦਾ ਛੇ ਫੁੱਟਾ ਸਰੀਰ ਕਿਸੇ ਅਗੰਮੀ ਸ਼ਕਤੀ ਨਾਲ ਲਰਜ਼ ਰਿਹਾ ਸੀ। ਉਹਦੀ ਨਿਗ੍ਹਾ ਸੰਤਾਂ ਦੇ ਚਿਹਰੇ 'ਤੇ ਜੰਮੀ ਸੀ। ਸੰਤਾਂ ਦਾ ਚਿਹਰਾ ਲਾਲ ਸੁਰਖ ਸੀ। ਸਿਰ 'ਤੇ ਗੋਲ ਦਸਤਾਰ, ਹੱਥ ਵਿੱਚ ਤੀਰ, ਗਲ ਵਿੱਚ ਕ੍ਰਿਪਾਨ ਤੇ ਛੇ ਗੋਲੀਆਂ ਦਾ ਵਿਦੇਸ਼ੀ ਪਿਸਟਲ, ਛੇ ਫੁੱਟ ਉੱਚੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਸਮਾਨ ਛੂੰਹਦੇ ਸੀ। ਹਿੱਕ ਤੱਕ ਪੈਂਦੀ ਦਾਹੜੀ ਹਵਾ ਨਾਲ ਝੂਲੇ ਖਾ ਰਹੀ ਸੀ।

ਸੱਸੀਆਂ ਦਾਹੜੀਆਂ ਵਾਲੇ ਮੁੰਡੇ ਟਹਿਲਦੇ ਫਿਰਦੇ ਸੀ। ਉਨ੍ਹਾਂ ਨੂੰ ਨਾ ਮੌਤ ਦਾ ਡਰ ਸੀ ਨਾ ਸਰਕਾਰ ਦਾ। ਮੌਤ ਰਹਿਤ ਸੂਰਮੇ ਗੁਰੂ ਦੇ ਚਰਨਾਂ ਵਿੱਚ ਖੀਵੇ ਸਨ। ਸੁਖਦੇਵ ਸਿੰਘ ਸਾਰਾ ਦ੍ਰਿਸ਼ ਦੇਖ-ਦੇਖ ਅਸਚਰਜ ਹੋ ਰਿਹਾ ਸੀ। ਜਿਵੇਂ ਕਾਲੀਆਂ ਘਟਾਵਾਂ ਵਿੱਚ ਮਸਤ ਹੋ ਕੇ ਮੋਰ ਪੈਲਾਂ ਪਾਉਣ ਲੱਗ ਜਾਂਦਾ ਏ, ਤਿਵੇਂ ਸੁਖਦੇਵ ਸਿੰਘ ਮਸਤ ਤੇ ਅਨੰਦ ਨਾਲ ਗਦਗਦ ਹੋਇਆ ਸਾਰੇ ਜਗਤ ਨੂੰ ਭੁੱਲ ਗਿਆ। ਸੰਗਤ ਦਾ ਵੀ ਖਿਆਲ ਨਾ ਰਿਹਾ। ਇੱਕ ਦਮ ਅਲਮਸਤ! ਜਿਵੇਂ ਪਤੰਗਾ ਸ਼ਮ੍ਹਾਂ 'ਤੇ ਸੜ ਮਰਦਾ ਏ। ਭੰਵਰਾ ਕਲੀਆਂ ਦੀ ਸੁਗੰਧੀ 'ਤੇ ਬੇਵਸਾ ਹੋਇਆ ਮਰ ਜਾਂਦਾ ਏ।

ਅਕਹਿ ਅਨੰਦ ਦੀ ਮਸਤੀ ਵਿੱਚ ਪਤਾ ਤੱਕ ਨਾ ਲੱਗਾ ਕਿ ਕਦੋਂ ਦੀਵਾਨ ਦੀ ਸਮਾਪਤੀ ਹੋ ਗਈ, ਕਦੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਚਲੇ ਗਏ। ਸੁਖਦੇਵ ਸਿੰਘ ਦੀ ਬਿਰਤੀ ਟੁੱਟੀ। ਉਸ ਤੱਕਿਆ, ਗੁਰੂ ਨਾਨਕ ਨਿਵਾਸ ਦੀ ਉੱਤਲੀ ਛੱਤ 'ਤੇ ਖੜੇ ਮੁੰਡੇ ਜੈਕਾਰੇ ਛੱਡ ਰਹੇ ਸੀ। ਕੰਪਲੈਕਸ ਵਿੱਚ ਸਿੰਘਾਂ ਦੇ ਜੈਕਾਰਿਆਂ ਦੀ ਅਵਾਜ਼ ਗੂੰਜ ਰਹੀ ਸੀ। ਉੱਚੀਆਂ ਇਮਾਰਤਾਂ ਅਤੇ ਪਰਕਰਮਾਂ ਵਿੱਚ ਬੈਠੇ ਕਈ

ਸਿੰਘ ਇਕਾਗਰ ਚਿੱਤ ਹੋਏ ਬਿਰਤੀਆਂ ਲਾਈ ਬੈਠੇ ਸਨ। ਸੁਖਦੇਵ ਸਿੰਘ ਨੇ ਦੇਖਿਆ—ਲੰਗਰ ਦੀ ਦੂਜੀ ਛੱਤ 'ਤੇ ਖੜੇ ਭੁਝੰਗੀ ਨਾਹਰੇ ਲਾ ਰਹੇ ਸੀ—

'ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਸੰਤ ਸਿਪਾਹੀ, ਜਿਨ੍ਹੇ ਸੁੱਤੀ ਕੌਮ ਜਗਾਈ।'

'ਨਹੀਂ! ਇਹ ਜ਼ਰੂਰ ਸਫਲ ਹੋਣਗੇ। ਦੁਨੀਆਂ ਦੀ ਕੋਈ ਵੀ ਤਾਕਤ ਇਨ੍ਹਾਂ ਨੂੰ ਦਬਾ ਨਹੀਂ ਸਕਦੀ, ਝੁਕਾ ਨਹੀਂ ਸਕਦੀ, ਕਿਉਂਕਿ ਇਨ੍ਹਾਂ ਦੇ ਸਿਰ 'ਤੇ ਨੀਲੇ ਦਾ ਸ਼ਾਹ ਸਵਾਰ ਏ। ਉਸ ਮਰਦੇ-ਮੁਜਾਹਿਦ ਦਾ ਹੱਥ ਏ, ਜਿਸਨੇ ਜ਼ਾਲਮ ਸਰਕਾਰ ਦੇ ਆਹੂ ਲਾਹ ਸੁੱਟੇ ਸੀ।' ਸੁੱਖੇ ਨੇ ਮਨ ਵਿੱਚ ਕਿਹਾ—'ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਵਾਕਿਆਈ ਸੰਤ ਸਿਪਾਹੀ ਏ, ਜਿਸ ਨੇ ਗੂੜ੍ਹੀ ਨੀਂਦੇ ਸੁੱਤੀ ਕੌਮ ਨੂੰ ਹਲੂਣਾ ਮਾਰ ਕੇ ਜਗਾਇਆ ਏ। ਅਕਾਲੀ ਚਾਲ੍ਹੀ ਸਾਲਾਂ ਤੋਂ ਲੜਦੇ-ਮਰਦੇ ਆ ਰਹੇ ਆ ਪਰ ਐਸਾ ਜੋਸ਼ ਕਦੇ ਨਹੀਂ ਡਿੱਠਾ। ਸੁਣਿਆ ਏ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਾਂ ਤੋਂ ਵੱਡੇ-ਵੱਡੇ ਖਬੀ ਖਾਂ ਅਫਸਰ ਵੀ ਕੰਨ ਭੰਨਦੇ ਆ। ਇਹ ਜ਼ਰੂਰ ਸਫਲ ਹੋਣਗੇ।' ਸੁੱਖੇ ਦਾ ਮਨ ਸ਼ਾਹਦੀ ਭਰ ਰਿਹਾ ਸੀ। ਜਿਥੇ ਆਸ ਨਹੀਂ, ਉਥੇ ਜਿੱਤ ਨਹੀਂ, ਇਹ ਸਿਆਣਿਆਂ ਦਾ ਕਥਨ ਏ। ਏਥੇ ਆਸ ਨਾਲ ਹਿੰਮਤ, ਦਲੇਰੀ ਤੇ ਕੁਰਬਾਨੀ ਦਾ ਜਜ਼ਬਾ ਵੀ ਮੌਜੂਦ ਏ। ਫਿਰ ਜਿੱਤ 'ਤੇ ਆਸ ਨਾ ਰੱਖਣੀ, ਮੂਰਖਤਾ ਨਹੀਂ ਤਾਂ ਹੋਰ ਕੀ ਏ?

ਕੰਪਲੈਕਸ ਵਿਚਲੀ ਸਥਿਤੀ ਦਾ ਜਾਇਜ਼ਾ ਲੈ ਕੇ ਸੁੱਖੇ ਨੂੰ ਵਿਸ਼ਵਾਸ ਹੋ ਗਿਆ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਸਹੀ ਅਰਥਾਂ ਵਿੱਚ ਸਿੱਖ ਆਗੂ ਏ, ਜਿਹੜਾ ਨਲੂਏ ਤੋਂ ਕਿਵੇਂ ਵੀ ਘੱਟ ਨਹੀਂ। ਉਸ ਮਨ ਵਿੱਚ ਪ੍ਰਣ ਕੀਤਾ ਤੇ ਬਾਹਰ ਆ ਗਿਆ।

ਸੂਰਜ ਪੱਛਮ ਵੱਲ ਭੱਜਾ ਜਾਂਦਾ ਸੀ। ਉਸ ਘੜੀ 'ਤੇ ਨਿਗ੍ਹਾ ਮਾਰੀ। ਸਵਾ ਛੇ! ਬੱਸ ਚੱਲਣ ਵਿੱਚ ਪੰਦਰਾਂ ਮਿੰਟ ਬਾਕੀ ਸਨ। ਉਸ ਆਟੋ-ਰਿਕਸ਼ਾ ਲਿਆ ਤੇ ਬੱਸ ਸਟੈਂਡ 'ਤੇ ਪਹੁੰਚ ਗਿਆ।

ਸੁੱਖਾ ਸੋਚਾਂ 'ਚ ਗੜੂੰਦ ਹੋਇਆ ਚੱਲਦੀ ਬੱਸ 'ਤੇ ਭੱਜ ਕੇ ਮਸਾਂ ਚੜ੍ਹਿਆ।

## –3–

> ਕਾਇਰ ਮੌਤ ਆਉਣ ਤੋਂ ਪਹਿਲਾਂ, ਕਈ ਵਾਰੀ ਹਨ ਮਰਦੇ।
> ਬੀਰ ਬਹਾਦਰ ਇੱਕੋ ਵਾਰੀ, ਮੌਤ ਘੋੜੀ 'ਤੇ ਚੜ੍ਹਦੇ।

ਮਨੁੱਖੀ ਮਨ ਦਾ ਭੇਦ ਅਜੇ ਤੱਕ ਕੋਈ ਵੀ ਵਿਗਿਆਨੀ ਨਹੀਂ ਪਾ ਸਕਿਆ। ਏਥੇ ਆ ਕੇ ਸਭ ਸਾਇੰਸਾਂ ਫੇਲ੍ਹ ਹੋ ਜਾਂਦੀਆਂ ਨੇ। ਕੋਈ ਵੀ ਸਾਇੰਸਦਾਨ ਇਸ



ਦਾ ਠੋਸ ਹੱਲ ਨਹੀਂ ਲੱਭ ਸਕਿਆ। ਮਨੁੱਖ ਦਾ ਮਨ ਵਾਤਾਵਰਨ 'ਤੇ ਨਿਰਭਰ ਕਰਦਾ ਏ। ਜਿਹੋ ਜਿਹਾ ਵਾਤਾਵਰਨ ਹੁੰਦਾ ਏ, ਉਹੋ ਜਿਹਾ ਮਨ ਹੋ ਜਾਂਦਾ ਏ। ਜੈਸਾ ਮਨ ਤੈਸਾ ਮਨੁੱਖ। ਜੈਸੀ ਸੰਗਤ ਵੈਸੀ ਰੰਗਤ। ਮਨ ਚੰਚਲ ਬਾਂਦਰ ਏ। ਜੇ ਇੱਕ ਵੇਲੇ ਦੇਵਤਾ ਏ ਤਾਂ ਦੂਜੇ ਪਲ ਸ਼ੈਤਾਨ ਬਣ ਜਾਂਦਾ ਏ। ਮਨੁੱਖੀ ਮਨ ਦਾ ਕੋਈ ਪਤਾ ਨਹੀਂ ਲੱਗਦਾ। ਕਿਹੜੇ ਵੇਲੇ ਕਿਹੜੇ ਵਿਚਾਰ ਨੇ ਅਸਰ ਕਰ ਜਾਣਾ ਏ—ਕੋਈ ਪਤਾ ਨਹੀਂ। ਚੰਗੇ ਵਿਚਾਰ ਮਨੁੱਖ ਨੂੰ ਮਹਾਨ ਬਣਾ ਦਿੰਦੇ ਹਨ, ਪਰ ਮਾੜੇ ਵਿਚਾਰ ਬਦਮਾਸ਼, ਬਦਕਾਰ ਤੇ ਦੁਰਾਚਾਰੀ!

ਸੁਖਦੇਵ ਸਿੰਘ ਨੇ ਜਦੋਂ ਦੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਦਰਸ਼ਨ ਕੀਤੇ, ਉਹ ਉਨ੍ਹਾਂ ਦਾ ਪ੍ਰਭਾਵ ਕਬੂਲਣੋਂ ਨਾ ਰਹਿ ਸਕਿਆ। ਉਹਦੇ ਮਨ 'ਤੇ ਐਸਾ ਅਸਰ ਹੋਇਆ ਕਿ ਉਹਨੂੰ ਸਰਕਾਰੀ ਨੌਕਰੀ ਤੁੱਛ ਜਾਪਣ ਲੱਗ ਪਈ। ਖਾਕੀ ਵਰਦੀ ਨਾਲ ਨਫ਼ਰਤ ਹੋ ਗਈ। ਵਰਦੀ ਵਿੱਚ ਉਹਨੂੰ ਆਪਣਾ ਗਲਾ ਘੁਟੀਂਦਾ ਮਹਿਸੂਸ ਹੋਇਆ। ਉਹਦਾ ਜੀਅ ਕਰਦਾ, ਵਰਦੀ ਲਾਹ ਕੇ ਸੁੱਟ ਦਿਆਂ।

ਉਸ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਦਰਸ਼ਨ ਕਾਹਦਾ ਕੀਤਾ ਸੀ, ਉਹਦੀ ਰੂਹ ਈ ਬਦਲ ਗਈ ਸੀ। ਕਾਇਆ-ਕਲਪ ਹੋ ਗਈ ਸੀ। ਉਹਦਾ ਮਨ ਬਦਲ ਗਿਆ ਸੀ। ਜ਼ਿੰਦਗੀ ਵਿੱਚ ਨਵੀਂ ਉੱਥਲ-ਪੁੱਥਲ ਸ਼ੁਰੂ ਹੋ ਗਈ।

ਉਹਦੀ ਡਿਊਟੀ ਜਲੰਧਰ ਦੇ ਇੰਸਪੈਕਟਰ ਹਰਜੀਤ ਸਿੰਘ ਦੇ ਬਾਡੀਗਾਰਡ ਵਜੋਂ ਲੱਗੀ ਹੋਈ ਸੀ।

ਸ਼ਾਮ ਦਾ ਵਕਤ ਸੀ। ਉਹ ਇੰਸਪੈਕਟਰ ਦੀ ਕੋਠੀ 'ਤੇ ਪਹਿਰਾ ਦੇ ਰਿਹਾ ਸੀ। ਪਰ ਉਹਦੀ ਰੂਹ ਦਰਬਾਰ ਸਾਹਿਬ 'ਚ ਪਹੁੰਚੀ ਹੋਈ ਸੀ। ਉਹ ਭਟਕੀ ਰੂਹ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਲੱਭ ਰਹੀ ਸੀ। ਅੰਮ੍ਰਿਤਸਰ ਦੇ ਅਦੁੱਤੀ ਨਜ਼ਾਰੇ ਉਹਦੀਆਂ ਅੱਖਾਂ ਅੱਗੋਂ ਦੀ ਫ਼ਿਲਮ ਦੀ ਰੀਲ ਵਾਂਗ ਲੰਘ ਰਹੇ ਸੀ। ਉਹ ਅਕਹਿ ਅਨੰਦ ਦੀ ਮਸਤੀ ਵਿੱਚ ਮਸਤ ਹੋਇਆ ਖੜਾ ਸੀ।

'ਸੁੱਖਿਆ! ਜ਼ਿੰਦਗੀ ਇੱਕ ਵਾਰ ਮਿਲਦੀ ਏ। ਇਸ ਨੂੰ ਮਹਾਨ ਬਣਾਉਣਾ ਹੈ ਜਾਂ ਨਹੀਂ—ਇਹ ਤੇਰੀ ਸੋਚ 'ਤੇ ਨਿਰਭਰ ਏ।' ਮਿੱਤਰ ਮਨੁੱਖ ਨੇ ਡੋਲਦੇ ਮਨ ਨੂੰ ਜਾਚਿਆ।

'ਜ਼ਿੰਦਗੀ ਫੁੱਲਾਂ ਦੀ ਰਾਸ ਵੀ ਏ ਅਤੇ ਕੰਡਿਆਂ ਦਾ ਤਾਜ ਵੀ! ਇੱਕ ਪਾਸੇ ਸਰਕਾਰੀ ਨੌਕਰੀ—ਉਹ ਵੀ ਪੰਜਾਬ ਪੁਲਿਸ ਵਿੱਚ—ਸਾਰੇ ਸੁੱਖ ਤੇ ਸਹੂਲਤਾਂ! ਦੂਜੇ ਪਾਸੇ ਦੁੱਖ, ਮੁਸ਼ਕਲਾਂ, ਜੇਲ੍ਹ, ਗੋਲੀ, ਮੌਤ! ਇਨ੍ਹਾਂ ਦੋਹਾਂ ਵਿੱਚੋਂ ਇੱਕ ਨੂੰ ਚੁਣਨਾ ਪਏਗਾ।' ਸੁੱਖੇ ਨੇ ਮਨ ਤੋਂ ਪੁੱਛਿਆ, ਭਾਵ ਮਨ ਨਾਲ ਸਲਾਹ ਕੀਤੀ।

'ਸਿਰ ਦਿੱਤਿਆਂ ਬਾਝ ਨਾ ਮਿਲਦੇ, ਹਾਣੀ ਮਿੱਤਰਾਂ ਨੂੰ! ਮਰੇ ਬਿਨਾਂ ਪਿਆਰਾ ਨਹੀਂ ਮਿਲਦਾ। ਚਾਰ ਦਿਨਾਂ ਦੇ ਸੁੱਖ ਬਦਲੇ ਸੂਲੀ ਤੋਂ ਮੂੰਹ ਵੱਟਣਾ ਇਸ਼ਕ ਦੀ ਨੀਲੀ ਕਿਤਾਬ ਵਿੱਚ ਨਹੀਂ ਲਿਖਿਆ।' ਮਿੱਤਰ ਮਨੁੱਖ ਨੇ ਸੁੱਖੇ ਨੂੰ ਜਵਾਬ ਮੋੜਿਆ।

ਫਿਰ ਇਸ਼ਕ ਤਾਂ ਕਹਿੰਦਾ ਏ : 'ਈਮਾਨ ਛੱਡ ਜਾਂ ਸੂਲੀ ਚੜ੍ਹ !'

'ਬਿਲਕੁਲ ਠੀਕ ਕਿਹਾ ਏ ਤੂੰ ! ਜ਼ਿੰਦਗੀ ਦੀ ਹਾਥ ਉਹੀ ਪਾ ਸਕਦਾ ਏ ਜਿਹੜਾ ਪਹਿਲੋਂ ਸ਼ਰਨ ਮਰਨ ਦੀ ਕਬੂਲਦਾ ਏ। ਜੀਵਨ ਦੀ ਆਸ ਛੱਡ ਕੇ ਤੁਰਨ ਵਾਲਾ ਇਨਸਾਨ ਈ ਪ੍ਰਭੂ ਦੇ ਦਰ 'ਤੇ ਪਹੁੰਚਦਾ ਏ। ਦੇਖ ਤੇਰਾ ਨਾਨਕ ਆਖਦਾ ਏ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥
ਸਿਰੁ ਧਰਿ ਤਲੀ ਗਲੀ ਮੇਰੀ ਆਉ ॥

ਇਹ ਸਿੱਖੀ-ਇਸ਼ਕ ਦਾ ਨਾਹਰਾ ਏ, ਜੇ ਪ੍ਰੇਮ ਦੇ ਰਸਤੇ ਤੁਰਨਾ ਏ ਤਾਂ ਸੀਸ ਤਲੀ 'ਤੇ ਅਵੱਸ਼ ਰੱਖਣਾ ਪਵੇਗਾ।' ਮਿੱਤਰ ਮਨੁੱਖ ਨੇ ਹੁੰਗਰ ਮਾਰ ਕੇ ਆਖਿਆ।

'ਠੀਕ ਏ, ਮੈਂ ਸਿਰ ਤਲੀ 'ਤੇ ਰੱਖਲਾਂਗਾ, ਪਰ..... ?'

'ਪਰ ਕੀ ?'

'ਨਹੀਂ—ਕੁਛ ਨ੍ਹੀਂ।'

'ਕੁਛ ਹੈ ਤਾਂ ਜ਼ਰੂਰ—ਸੁਖਦੇਵ ਸਿੰਆਂ ! ਮੈਨੂੰ ਲੱਗਦੈ ਤੇਰੀ ਸੋਚ 'ਤੇ ਸਵਾਰਥ ਹਾਵੀ ਹੋ ਗਿਆ ਏ ਜਿਹੜਾ ਤੈਨੂੰ ਕੁਰਬਾਨੀ ਕਰਨ ਤੋਂ ਰੋਕ ਰਿਹਾ ਏ। ਕਿਉਂ ਮੈਂ ਠੀਕ ਕਿਹਾ ਏ ਜਾਂ ਗ਼ਲਤ ?' ਮਿੱਤਰ ਮਨੁੱਖ ਨੇ ਜਵਾਬ ਮੰਗਿਆ।

'ਨਹੀਂ-ਨਹੀਂ ਮਿੱਤਰਾ ! ਇਹ ਗੱਲ ਨਹੀਂ।' ਸੁੱਖਾ ਕਾਹਲੀ ਪਰ ਘਬਰਾ ਕੇ ਬੋਲਿਆ, ਜਿਵੇਂ ਚੋਰੀ ਕਰਦਾ ਫੜਿਆ ਚੱਲਿਆ ਸੀ।

'ਹੋਰ ਕਿਹੜੀ ਗੱਲ ਏ, ਜਿਹੜੀ ਤੂੰ ਆਪਣੇ ਹਮਰਾਜ਼ ਤੋਂ ਛੁਪਾ ਰਿਹੈਂ।'

'ਕੋਈ ਵੀ ਨਹੀਂ, ਪਲੀਜ਼ ! ਯਕੀਨ ਕਰ।' ਸੁੱਖੇ ਨੇ ਜ਼ੋਰ ਨਾਲ ਕਿਹਾ।

'ਦੱਸਣਾ ਜਾਂ ਨਾ ਦੱਸਣਾ, ਤੇਰੀ ਮਰਜ਼ੀ ਏ—ਹੌਲਦਾਰਾ ! ਵੈਸੇ ਦੁੱਖ ਦੱਸਿਆਂ ਘੱਟ ਜਾਂਦੈ।' ਮਿੱਤਰ ਮਨੁੱਖ ਨੇ ਵਿਅੰਗ ਕੱਸਿਆ।

ਸੁੱਖਾ ਚੁੱਪ ਰਿਹਾ।

ਉਹ ਖ਼ਿਆਲਾਂ ਦੀ ਜਦੋ-ਜਹਿਦ ਵਿੱਚ ਫਸਿਆ ਰਿਹਾ। ਉਹਦੇ ਅੰਦਰ ਦੁਵੱਲੀ ਜੰਗ ਸ਼ੁਰੂ ਹੋ ਗਈ। ਇੱਕ ਪਾਸੇ ਸੱਚ ਸੀ, ਦੂਜੇ ਪਾਸੇ ਝੂਠ। ਇੱਕ ਪਾਸੇ ਨੌਕਰੀ, ਦੂਜੇ ਪਾਸੇ ਮੌਤ। ਇੱਕ ਪਾਸੇ ਸਬਰ, ਦੂਜੇ ਪਾਸੇ ਜਬਰ। ਜ਼ਾਲਮ ਮਜ਼ਲੂਮ ਦੀ ਸਿੱਧੀ ਟੱਕਰ। ਜ਼ਿੰਦਗੀ-ਮੌਤ ਦਾ ਸੁਆਲ। ਇੱਕ ਪਾਸੇ ਐਸ਼ੋ-ਇਸ਼ਰਤ ਏ, ਦੂਜੇ ਪਾਸੇ ਮੌਤ ਮੂੰਹ ਅੱਡੀ ਖਲੋਤੀ ਏ।' ਸੁੱਖੇ ਨੂੰ ਕੁਝ ਨਹੀਂ ਸੀ ਸੁੱਝਦਾ, ਉਹ ਕੀ ਕਰੇ ਤੇ ਕੀ ਨਾ ਕਰੇ ?

'ਜ਼ਿੰਦਗੀ ਨੂੰ ਤਰਜੀਹ ਦਿਆਂ ਕਿ ਮੌਤ ਦਾ ਲੜ ਫੜਾਂ ? ਮਨਾਂ—ਇਕ ਫ਼ੈਸਲਾ ਕਰ ਲੈ—ਦੁਚਿੱਤੀ 'ਚ ਪਿਆਂ ਬੇੜੀ ਬੰਨੇ ਨਹੀਂ ਲੱਗਣੀ। ਦੋਹ ਬੇੜੀਆਂ



'ਤੇ ਪੈਰ ਰੱਖਣ ਵਾਲਾ ਕਦੇ ਪਾਰ ਨਹੀਂ ਲੰਘਿਆ। ਜਾਂ ਤਾਂ ਸੋਹਣੀ ਵਾਂਗ ਝਨਾਂ 'ਚ ਠਿੱਲ੍ਹ ਪੈ, ਨਹੀਂ ਤਾਂ ਮਹੀਂਵਾਲ ਦਾ ਖ਼ਿਆਲ ਛੱਡ ਦੇ। ਰਸਤੇ ਦੋ ਈ ਆ, ਇੱਕ ਮੌਤ, ਦੂਜਾ ਆਹ ! ਜਿਹੜਾ ਤੂੰ ਪਾਂਧੀ ਏਂ। ਦੋਹਾਂ 'ਚੋਂ ਇੱਕ ਦੀ ਚੋਣ ਕਰ ਲੈ।' ਸੁੱਖੇ ਨੇ ਮਨ ਨੂੰ ਵੰਗਾਰਿਆ।

'ਬਿਲਕੁਲ ਠੀਕ ਫ਼ੁਰਮਾਇਆ ਏ ਤੂੰ !' ਮਿੱਤਰ ਮਨੁੱਖ ਨੇ 'ਹਾਂ' ਵਿੱਚ 'ਹਾਂ' ਮਿਲਾਂਦਿਆਂ ਕਿਹਾ—'ਹਰ ਇਨਸਾਨ ਨੂੰ ਇੱਕ ਈ ਸਟੈਂਡ ਲੈਣਾ ਚਾਹੀਦਾ ਏ। ਜ਼ਿਆਦਾ ਸੋਚ ਮਨੁੱਖ ਨੂੰ ਬੁਜ਼ਦਿਲ ਬਣਾ ਦਿੰਦੀ ਏ। ਸੋਚਾਂ ਵਿੱਚ ਪੈਣ ਵਾਲੇ ਕਦੇ ਸਫਲ ਨਹੀਂ ਹੋਏ ਕਿਉਂਕਿ ਉਹ ਸਿਰਫ ਸੋਚਣਾ ਈ ਜਾਣਦੇ ਨੇ—ਕੁਝ ਕਰਨਾ ਨਹੀਂ। ਉਪਦੇਸ਼ ਕਿੱਡਾ ਵੀ ਮਹਾਨ ਹੋਵੇ—ਅਮਲ ਤੋਂ ਬਿਨਾਂ ਨਿਰਾ ਅਰਥਹੀਣ।'

ਮਿੱਤਰ ਮਨੁੱਖ ਦੇ ਮੂੰਹੋਂ ਇਹ ਵਾਕ ਸੁਣ ਕੇ ਸੁੱਖਾ ਲਾਜਵਾਬ ਹੋ ਗਿਆ।

ਏਸੇ ਖਿਚੋਤਾਣ ਵਿੱਚ ਕਈ ਦਿਨ ਬੀਤ ਗਏ। ਸੁੱਖਾ ਸੋਚਾਂ ਤੋਂ ਖਹਿੜਾ ਛੁਡਾਉਣ ਦਾ ਬਥੇਰਾ ਯਤਨ ਕਰਦਾ ਪਰ ਸੋਚ ਖਹਿੜਾ ਨਾ ਛੱਡਦੀ। ਕਈ ਵਿਦਵਾਨਾਂ ਨੇ ਸੋਚ ਨੂੰ ਜ਼ਿੰਦਗੀ ਦੀ ਕਾਤਲ ਕਿਹਾ ਏ। ਇਸ ਕਾਤਲ ਸੋਚ ਤੋਂ ਬਚਣ ਲਈ ਸੁੱਖਾ ਹੋਰ-ਹੋਰ ਗੱਲਾਂ ਵਿੱਚ ਦਿਲ ਪਰਚਾਣ ਦੀ ਕੋਸ਼ਿਸ਼ ਕਰਦਾ ਪਰ ਸਭ ਬੇਅਰਥ। ਸੁਗੰਧ ਨੂੰ ਪਲ-ਪਲ ਬਾਅਦ ਸੁੰਘਿਆ ਜਾਵੇ, ਉਹ ਦੁਰਗੰਧ ਵਿੱਚ ਬਦਲ ਜਾਂਦੀ ਏ। ਜਿਹੜਾ ਸੁਆਦ ਸ਼ਹਿਦ ਨੂੰ ਪਹਿਲੀ ਵਾਰ ਚੱਟਣ 'ਤੇ ਆਉਂਦਾ ਏ, ਉਹ ਸੁਆਦ ਵਾਰ-ਵਾਰ ਚੱਟਣ ਨਾਲ ਖ਼ਤਮ ਹੋ ਜਾਂਦਾ ਏ।

ਸੁਖਦੇਵ ਸਿੰਘ ਤੜਫ਼ ਉੱਠਿਆ। ਉਹਦੀ ਰੂਹ ਵਿਆਕੁਲ ਹੋ ਗਈ। ਡਾਰੋਂ ਵਿਛੜੀ ਕੂੰਜ ਵਾਂਗ ਉਹ ਡੌਰ-ਭੌਰ ਹੋ ਗਿਆ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਤਸਵੀਰ ਉਹਦੀਆਂ ਅੱਖਾਂ ਅੱਗੋਂ ਇੱਕ ਮਿੰਟ ਵੀ ਪਾਸੇ ਨਾ ਹੱਟਦੀ। ਉਹਨਾਂ ਦਾ ਜੋਸ਼ੀਲਾ ਭਾਸ਼ਣ ਸੁੱਖੇ ਦੀ ਰੂਹ ਨੂੰ ਤੈਂਜੋਤ ਸੁੱਟਦਾ।

ਇਕ ਵਿਦਵਾਨ ਦਾ ਕਥਨ ਏ : ਸੱਚ ਸੂਲਾਂ ਨਾਲੋਂ ਵੀ ਤਿੱਖਾ ਹੁੰਦਾ ਏ। ਸੱਚ ਹਰ ਕੌੜੀ ਚੀਜ਼ ਨਾਲ ਕੌੜਾ ਹੁੰਦਾ ਏ। ਜਿਥੇ ਸੱਚ ਸੁਣਨਾ ਔਖਾ ਏ, ਉਥੇ ਬਰਦਾਸ਼ਤ ਕਰਨਾ ਉਸ ਤੋਂ ਵੀ ਜ਼ਿਆਦਾ ਔਖਾ ਏ। ਮਨੁੱਖ ਦਾ ਮਿਹਦਾ ਜ਼ਹਿਰ ਹਜ਼ਮ ਕਰ ਲੈਂਦਾ ਏ ਪਰ ਸੱਚ ਨੂੰ ਨਹੀਂ। ਸੁੱਖਾ ਗੁਰੂ ਕੀ ਨਗਰੀ 'ਚੋਂ ਸੱਚ ਤਾਂ ਸੁਣ ਆਇਆ ਪਰ ਹੁਣ ਬਰਦਾਸ਼ਤ ਕਿਵੇਂ ਕਰੇ ? ਇਹ ਵੀ ਇੱਕ ਠੋਸ ਸਮੱਸਿਆ ਸੀ। ਸੱਚ ਉਹਨੂੰ ਵੰਗਾਰ ਰਿਹਾ ਸੀ। 'ਅਸੀਂ ਅਮਨ ਤੇ ਸ਼ਾਂਤੀ ਦੇ ਹਾਮੀ ਹਾਂ, ਪਰ ਗ਼ੁਲਾਮ ਬਣ ਕੇ ਜੀਣ ਦੇ ਹਾਮੀ ਨਹੀਂ।' ਸੁੱਖੇ ਨੇ ਮਨ 'ਚ ਸੋਚਿਆ : 'ਵਾਕਿਆਈ ਅਸੀਂ ਗ਼ੁਲਾਮ ਹਾਂ। ਅਜ਼ਾਦ ਭਾਰਤ ਦੇ ਗ਼ੁਲਾਮ !'

ਸੂਰਜ ਡੁੱਬਣ ਦੀ ਤਿਆਰੀ ਵਿੱਚ ਸੀ। ਉਹਦੀ ਰਹਿੰਦੀ ਲਾਲੀ ਫਸਲਾਂ ਦੇ ਮੂੰਹ ਚੁੰਮ ਰਹੀ ਸੀ। ਪੱਛਮ ਦੇ ਪਹਾੜ ਸੁਰਖ ਹੋਏ ਪਏ ਸੀ।

ਸੁੱਖੇ ਦਾ ਮਨ ਉਖੜਿਆ ਹੋਇਆ ਸੀ। ਅਚਾਨਕ ਉਹਨੂੰ ਬਲਵਿੰਦਰ ਸਿੰਘ ਹੌਲਦਾਰ ਮਿਲ ਪਿਆ। ਉਹ ਖਿੱਚ ਕੇ ਅਹਾਤੇ 'ਚ ਲੈ ਗਿਆ। ਸ਼ਰਾਬ ਦੀ ਬੋਤਲ ਆ ਗਈ। ਆਂਡਿਆਂ ਦੀ ਭੁਰਜੀ ਤੇ ਆਮਲੇਟ ਲਪਟਾਂ ਛੱਡ ਰਿਹਾ ਸੀ।

ਬਲਵਿੰਦਰ ਸਿੰਘ ਨੇ ਪੈੱਗ ਪਾਏ।

ਪਹਿਲੇ ਪੈੱਗ ਨੇ ਕੋਈ ਅਸਰ ਨਾ ਦਿਖਾਇਆ ਪਰ ਦੂਜੇ ਹੈਵੀ ਪੈੱਗ ਨੇ ਅੰਦਰ ਅੱਗ ਜਿਹੀ ਲਾ ਦਿੱਤੀ। ਸਰੀਰ ਉੱਡਣ ਲੱਗ ਪਏ। ਸੁੱਖਾ ਨਿਸਚਿੰਤ ਹੋ ਗਿਆ। ਸਾਰੀਆਂ ਚਿੰਤਾਵਾਂ ਤੇ ਸੋਚਾਂ ਕਾਫੂਰ ਹੋ ਗਈਆਂ। ਸੁੱਖਾ ਪਰੀ ਦੇਸ਼ ਵਿੱਚ ਘੁੰਮ ਰਿਹਾ ਸੀ।

'ਇਹ ਸੰਸਾਰ ਤਾਂ ਦੁੱਖਾਂ ਦਾ ਘਰ ਏ।' ਉਹਦੇ ਮਨ ਨੇ ਇੱਕ ਪਲ ਸੋਚਿਆ।

'ਨਹੀਂ-ਨਹੀਂ ਇਹ ਝੂਠ ਏ। ਸੰਸਾਰ ਦੁੱਖਾਂ ਦਾ ਨਹੀਂ ਬਲਕਿ ਸੁੱਖਾਂ ਦਾ ਸਵਰਗ ਏ। ਖੁਸ਼ੀਆਂ ਦਾ ਸੰਸਾਰ ਏ। ਜਿਥੇ ਹਰ ਇੱਕ ਖੁਸ਼ੀ ਨਸੀਬ ਹੁੰਦੀ ਏ।' ਮਨ ਨੇ ਪਹਿਲੇ ਸੁਆਲ ਦਾ ਜਵਾਬ ਦਿੰਦਿਆਂ ਕਿਹਾ।

'ਤੂੰ ਭੁੱਲਦਾ ਏਂ, ਮਨਾਂ! ਸੰਸਾਰ ਤਾਂ ਗੰਧ ਵਾਸ਼ਨਾਂ ਦੇ ਸ਼ਹਿਦ ਨਾਲ ਲਿਬੜਿਆ ਹੋਇਆ ਚਾਕੂ ਏ, ਜਿਸਨੂੰ ਚੂਸਣ ਲੱਗਿਆਂ ਮੂੰਹ ਵਿੱਚ ਜ਼ਖਮ ਹੋ ਜਾਣਗੇ।' ਆਤਮਾ ਨੇ ਆਖਿਆ।

'ਓ ਭੋਲੀ ਆਤਮਾ! ਤੂੰ ਅਗਿਆਨਤਾ ਦੇ ਹਨੇਰੇ ਵਿੱਚ ਖੜੀ ਏਂ। ਅਗਿਆਨਤਾ ਦੇ ਹਨੇਰੇ ਵਿੱਚ ਹਰ ਚਿੱਟੀ ਸ਼ੈਅ ਕਾਲੇ ਰੰਗ ਦੀ ਨਜ਼ਰ ਆਉਂਦੀ ਏ। ਲੈ ਫੜ ਮੇਰੀ ਉਂਗਲੀ—ਤੈਨੂੰ ਸਮੇਂ ਦੇ ਰੱਬ ਦਾ ਦਰਸ਼ਨ ਕਰਾਵਾਂ। ਜਦ ਤੱਕ ਤੇਰੇ ਹਿਰਦੇ ਵਿੱਚ ਅਗਿਆਨ ਦਾ ਦੀਵਾ ਜਗਦਾ ਰਹੇਗਾ ਤਦ ਤੱਕ ਤੈਨੂੰ ਸੰਸਾਰ ਦੇ ਅਸਲੀ ਤੇ ਇਲਾਹੀ ਅਨੰਦ ਦੀ ਸਮਝ ਨਹੀਂ ਪਵੇਗੀ।' ਮਨ ਨੇ ਉੱਤਰ ਦਿੱਤਾ।

'ਠੀਕ ਏ ਮਨਾਂ! ਤੂੰ ਮੈਨੂੰ ਅਗਿਆਨਤਾ ਦੇ ਹਨੇਰੇ ਵਿੱਚ ਈ ਖੜੀ ਰਹਿਣ ਦੇ। ਤੂੰ ਵਿਸ਼ੇ-ਵਿਕਾਰਾਂ ਵਿੱਚ ਫਸ ਕੇ ਆਪਣੇ ਅਸਲੀ ਮਕਸਦ ਨੂੰ ਭੁੱਲ ਗਿਆ ਏਂ। ਇਸ ਮਾਨਵ ਜੀਵਨ ਦਾ ਅਸਲ ਉਦੇਸ਼ ਏ—ਨਾਮ ਸਿਮਰਨ! ਨਾਮ ਸਿਮਰਨ ਤੋਂ ਬਿਨਾਂ ਜੀਵ ਨੂੰ ਨਰਕ ਤੇ ਚੁਰਾਸੀ ਲੱਖ ਜੂਨਾਂ ਦੇ ਦੁੱਖ ਭੁਗਤਣੇ ਪੈਣਗੇ।' ਆਤਮਾ ਨੇ ਪਾਗਲ ਮਨ ਨੂੰ ਸਮਝਾਉਣ ਲਈ ਆਪਣੇ ਵੱਲੋਂ ਉਪਦੇਸ਼ ਦਿੱਤਾ।

'ਚੱਲ, ਆਈ ਏ ਵੱਡੀ ਨਾਮ ਸਿਮਰਨ ਵਾਲੀ! ਬੰਦਾ ਪੁੱਛਣ ਵਾਲਾ ਹੋਵੇ ਤੈਨੂੰ ਕਿ ਜੇ ਸਾਰੇ ਸਿਮਰਨ ਵਿੱਚ ਈ ਲੀਨ ਹੋਣਗੇ ਤਾਂ ਦੇਸ਼ ਦੀ ਤਰੱਕੀ ਤੇਰਾ ਪਿਉ ਕਰੂਗਾ।' ਮਨ ਨੇ ਝਿੜਕ ਦਿੱਤੀ। ਸ਼ੈਤਾਨ ਮਨ ਫਿਰ ਬੋਲਿਆ—'ਬੰਦਾ ਜੱਗ 'ਤੇ ਆਇਆ ਏ। ਬੰਦੇ ਨੂੰ ਚਾਹੀਦੈ ਰੱਜ ਕੇ ਐਸ਼ ਕਰੇ। ਮਨਆਈਆਂ ਕਰੇ। ਨਰਕ-ਸੁਰਗ ਸਭ ਏਥੇ ਈ ਏ। ਇਹ ਜੱਗ ਮਿੱਠਾ, ਅਗਲਾ ਕਿਸ ਡਿੱਠਾ। ਲੈ ਸੁਖਿਆ! ਐਵੇਂ ਨਾ ਪਾਗਲ ਆਤਮਾ ਦੇ ਆਖੇ ਲੱਗਜੀਂ। ਇਹ ਜ਼ਿੰਦਗੀ ਚਾਰ ਦਿਹਾੜੇ ਬੰਦਿਆ! ਹੱਸਣਾ, ਖੇਡਣਾ, ਮੌਲਣਾ।' ਮਨ ਨੇ ਆਤਮਾ ਦੀ ਖੁੰਭ ਠੱਪ



ਦਿੱਤੀ। ਉਸ ਨੇ ਆਤਮਾ ਦੀ ਸੱਚੀ-ਸੁੱਚੀ ਪ੍ਰੇਰਨਾ ਨੂੰ ਅਗਿਆਨ ਕਹਿ ਕੇ ਸੁੱਖੇ ਨੂੰ ਪ੍ਰੇਰ ਲਿਆ।

ਸੁੱਖੇ ਦੇ ਮਨ ਵਿੱਚ ਅਨੋਖੀ ਜੰਗ ਛਿੜ ਪਈ। ਸ਼ਰਾਬ ਨੇ ਆਪਣਾ ਰੰਗ ਦਿਖਾ ਦਿੱਤਾ। ਉਹਦੇ ਮਨ ਵਿੱਚ ਖਲਬਲੀ ਮੱਚ ਗਈ। ਦੁਵੱਲੀ ਵਾਰਾਂ ਦੀ ਹਲਚਲ ਮੱਚ ਗਈ। ਸ਼ਰਾਬ ਨਾਲ ਉਸ ਦੀ ਜ਼ਬਾਨ ਥਥਲਾਣ ਲੱਗ ਪਈ। ਸੁੱਖੇ ਦਾ ਛੇ ਫੁੱਟਾ ਸਰੀਰ ਝੂਲੇ ਖਾ ਰਿਹਾ ਸੀ, ਉਹ ਬਲਵਿੰਦਰ ਸਿੰਘ ਨੂੰ ਅਹਾਤੇ ਵਿੱਚ ਈ ਛੱਡ ਕੇ ਤੁਰ ਗਿਆ।

ਸੋਚ ਕੋਈ ਹੈ ਨਹੀਂ ਸੀ। ਜਜ਼ਬਾ ਆਪ-ਮੁਹਾਰਾ ਰਾਹ ਬਣਾ ਰਿਹਾ ਸੀ। ਅੰਤ ਸੁੱਖੇ ਨੇ ਫ਼ੈਸਲਾ ਕਰ ਲਿਆ। ਫ਼ੈਸਲਾ ਕੌਮੀ ਸੰਘਰਸ਼ ਦੇ ਹੱਕ ਵਿੱਚ ਹੋਇਆ। ਉਸ ਸੋਚ ਦੇ ਰਾਹ 'ਤੇ ਤੁਰਨ ਲਈ ਪ੍ਰਣ ਕਰ ਲਿਆ। 'ਸਚੇ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨ।'

ਜਿਵੇਂ ਸਪੇਰਾ ਸੱਪ ਨੂੰ ਕੀਲ ਲੈਂਦਾ ਏ, ਤਿਵੇਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸੁੱਖੇ ਨੂੰ ਕੀਲ ਲਿਆ ਸੀ। ਜਿਵੇਂ ਸੱਪ ਬੀਨ ਦੀ ਲੈਅ 'ਤੇ ਨੱਚਦਾ ਏ, ਤਿਵੇਂ ਸੁੱਖਾ ਵੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਇਸ਼ਾਰੇ 'ਤੇ ਨੱਚਣ ਲਈ ਤਿਆਰ ਸੀ। ਮਰਨ ਲਈ ਤੱਤਪਰ ਸੀ।

## -4-

ਮਰਦ ਵੁਹ ਨਹੀਂ, ਜੋ ਚਲਤਾ ਹੈ ਜ਼ਮਾਨੇ ਕੇ ਸਾਥ।
ਮਰਦ ਵੁਹ ਹੈ, ਜੋ ਬਦਲ ਦੇਤਾ ਹੈ ਜ਼ਮਾਨੇ ਕੋ!

"ਠਾਹ......ਅ......ਅ......।"

"ਬੰਬ ਫੱਟ ਗਿਆ।"

"ਕਿਸੇ ਨੇ ਇੰਸਪੈਕਟਰ ਦੀ ਕੋਠੀ 'ਤੇ ਬੰਬ ਸੁੱਟਤਾ।"

"ਕੋਈ ਅੱਤਵਾਦੀ ਸੀ!"

ਬੰਬ ਫੱਟ ਗਿਆ, ਜਿਸ ਨਾਲ ਕੋਠੀ ਸਾਰੀ ਦੀ ਸਾਰੀ ਹਿੱਲ ਗਈ। ਨੇੜੇ ਦੇ ਘਰਾਂ ਦੀਆਂ ਚੁਗਾਠਾਂ 'ਚੋਂ ਵੀ ਸੀਮਿੰਟ ਕਿਰ ਗਿਆ। ਹਿਰਦੇ-ਵੇਦਕ ਚੀਕਾਂ ਨਾਲ ਕੁਰਲਾਹਟ ਮੱਚ ਗਿਆ।

ਇਹ ਇੰਸਪੈਕਟਰ ਹਰਜੀਤ ਸਿੰਘ ਦੀ ਕੋਠੀ ਹੈ ਜਿਸ ਵਿੱਚ ਬੰਬ ਫਟਿਆ ਏ। ਬੰਬ ਦੀ ਭਿਆਨਕ ਆਵਾਜ਼ ਨਾਲ ਗੁਆਂਢੀਆਂ ਦੇ ਜੁਆਕ ਵੀ ਰੋਣ ਲੱਗ ਪਏ। ਸਾਰੀ ਇਮਾਰਤ ਕੰਬਣ ਲੱਗ ਪਈ। ਇੰਸਪੈਕਟਰ, ਉਹਦੀ ਪਤਨੀ ਤੇ

ਬੱਚੇ ਥਰ-ਥਰ ਕੰਬ ਰਹੇ ਸੀ। ਉਨ੍ਹਾਂ ਦੇ ਦਿਲ ਧੜਕੀ ਜਾਂਦੇ ਸਨ ਜਿਹੜੇ ਲੱਖ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਵੱਸ 'ਚ ਨਹੀਂ ਸਨ ਆ ਰਹੇ।

1 ਮਈ, 1983 ਦਾ ਦਿਨ ਅਭਾਗਾ ਕਹਿ ਲਉ ਜਾਂ ਸੁਭਾਗਾ! ਨਿਰਣਾ ਪਾਠਕ ਆਪ ਕਰ ਲੈਣ; ਉਹ ਕਿਸ ਚੀਜ਼ ਨੂੰ ਤਰਜੀਹ ਦੇਂਦੇ ਹਨ।

ਇਨ੍ਹਾਂ ਦਿਨਾਂ ਵਿਚ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਚੜ੍ਹਤ ਚੋਟੀ 'ਤੇ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸ਼ੁਹਰਤ ਦੀ ਸਿਖਰ 'ਤੇ ਪਹੁੰਚੇ ਹੋਏ ਸਨ। ਸੰਤਾਂ ਦੀ ਸ਼ੁਹਰਤ ਅੱਗੇ ਅਕਾਲੀ ਪਾਰਟੀ ਠੁੱਸ ਹੋ ਕੇ ਰਹਿ ਗਈ ਸੀ। ਅਕਾਲੀ ਪਾਰਟੀ ਦਾ ਵੱਕਾਰ ਕਾਫ਼ੀ ਘੱਟ ਚੁੱਕਾ ਸੀ। ਧਰਮ ਯੁੱਧ ਮੋਰਚੇ ਦੀ ਵਾਗਡੋਰ ਲੌਂਗੋਵਾਲ ਦੇ ਹੱਥ ਵਿਚ ਹੋਣ ਕਰਕੇ ਮਾੜੀ-ਮੋਟੀ ਪੁੱਛ-ਪ੍ਰਤੀਤ ਸੀ। ਅਗਰ ਮੋਰਚੇ ਦੀ ਡਿਕਟੇਟਰਸ਼ਿਪ ਵੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਹੱਥ ਵਿਚ ਹੁੰਦੀ ਤਾਂ ਸ਼੍ਰੋਮਣੀ ਅਕਾਲੀ ਦਲ ਜਾਂ ਅਕਾਲੀ ਪਾਰਟੀ ਦਾ ਵਜੂਦ ਦੇਸ਼ ਦੇ ਨਕਸ਼ੇ ਤੋਂ ਮਿਟ ਚੁੱਕਾ ਹੁੰਦਾ। ਏਹੀ ਇੱਕ ਪੁਆਇੰਟ ਸੀ, ਜਿਸ ਦੇ ਆਸਰੇ ਅਕਾਲੀ ਪਾਰਟੀ ਉਧਾਰੇ ਸਾਹ ਲੈ ਕੇ ਜੀਅ ਰਹੀ ਸੀ।

ਭਿੰਡਰਾਂਵਾਲਾ ਸੰਤ! ਨਿਧੜਕ ਜਰਨੈਲ! ਸਿੱਖੀ ਦਾ ਪਹਿਰੇਦਾਰ! ਉਹਦੀ ਸੰਪੂਰਨ ਚੜ੍ਹਦੀ ਕਲਾ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਕੋਲ ਲੈਕਚਰ ਸੀ। ਤਪ ਤੇਜ ਸੀ। ਦਲੀਲ ਨਾਲ ਗੱਲ ਕਰਨ ਦੀ ਸ਼ਕਤੀ ਸੀ। ਜੁਝਾਰੂ ਯੋਧੇ ਸੀ। ਜਿਹੜੇ ਹਰ ਵਕਤ ਮਰਨ ਲਈ ਤਿਆਰ ਰਹਿੰਦੇ ਸਨ। ਸੰਤਾਂ ਦੇ ਹੁਕਮ ਦੀ ਦੇਰ ਹੁੰਦੀ ਸੀ ਕਿ ਉਹ ਸਿਰ-ਧੜ ਦੀ ਬਾਜ਼ੀ ਲਾ ਦਿੰਦੇ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸਿੱਖਾਂ ਦੇ ਦਿਲਾਂ ਦੀ ਧੜਕਣ ਸਨ। ਸਿੱਖ ਕੌਮ ਦੇ ਬੇਤਾਜ ਬਾਦਸ਼ਾਹ ਸਨ। ਲੋਕਾਂ ਦੇ ਅੜੇ ਖੜੇ ਕੰਮ ਸੰਤਾਂ ਦੇ ਸੁਨੇਹੇ 'ਤੇ ਹੋ ਜਾਂਦੇ। ਲੋਕ ਅਫ਼ਸਰਾਂ ਨੂੰ ਰਿਸ਼ਵਤਾਂ ਦੇਣ ਦੀ ਬਜਾਏ ਸੰਤਾਂ ਕੋਲ ਪਹੁੰਚ ਜਾਂਦੇ ਸਨ। ਪੰਜਾਬ ਦੀਆਂ ਅਦਾਲਤਾਂ ਦੇ ਅੱਧੇ ਫ਼ੈਸਲੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਅਦਾਲਤ ਵਿਚ ਹੁੰਦੇ ਸਨ। ਭਾਵ ਫ਼ੈਸਲਾ ਸੰਤ ਜੀ ਅੰਮ੍ਰਿਤਸਰ ਈ ਕਰ ਦਿੰਦੇ ਸੀ ਅਤੇ ਜੱਜ ਤਾਂ ਬੱਸ ਫ਼ੈਸਲਾ ਹੀ ਸੁਣਾਉਂਦੇ ਸਨ। ਏਨਾ ਦਬਦਬਾ ਸੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ! ਪੰਜਾਬ ਵਿੱਚ ਸਿੰਘਾਂ ਦਾ ਰਾਜ ਸੀ। ਵੱਡੇ-ਵੱਡੇ ਪੁਲੀਸ ਅਫ਼ਸਰ ਹੱਥ ਜੋੜ ਕੇ ਪੇਸ਼ ਹੁੰਦੇ ਸਨ। ਦਿੱਲੀ ਦੀ ਸਰਕਾਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਨਾਂ ਸੁਣ ਕੇ ਥਰ-ਥਰ ਕੰਬਦੀ ਸੀ। ਜਿਨ੍ਹਾਂ ਬੁੱਚੜ ਅਫ਼ਸਰਾਂ ਨੇ ਸਿੰਘਾਂ ਦਾ ਰੱਜ ਕੇ ਲਹੂ ਪੀਤਾ ਸੀ, ਉਨ੍ਹਾਂ ਦੇ ਨੰਬਰ ਹਿੱਟ ਲਿਸ਼ਟ 'ਤੇ ਚੜ੍ਹੇ ਹੋਏ ਸੀ। ਜਿਨ੍ਹਾਂ ਦੇ ਨੰਬਰ ਨਿਕਲੇ ਹੋਏ ਸੀ, ਉਨ੍ਹਾਂ ਦੇ ਘਰੀਂ ਚਿੱਠੀਆਂ ਪਹੁੰਚੀਆਂ ਹੋਈਆਂ ਸਨ। ਕੁਝ ਗੱਡੀ ਵੀ ਚੜ੍ਹ ਗਏ ਸਨ। ਬੀਰਬਲ ਨਾਥ, ਬਿੱਛੂ ਰਾਮ, ਸਾਂਹਸੀ ਆਦਿ। ਇਹ ਮਸ਼ਹੂਰ ਸੀ ਕਿ ਜਿਹਨੂੰ ਚਿੱਠੀ ਪਹੁੰਚ ਜਾਂਦੀ ਸੀ, ਉਸ ਨੂੰ ਜਿਹੜਾ ਵੀ ਸਮਾਂ ਦਿੱਤਾ ਜਾਂਦਾ, ਖਾੜਕੂ ਯੋਧੇ



ਉਸੇ ਸਮੇਂ 'ਤੇ ਈ ਉਹਨੂੰ ਮਿਲ ਪੈਂਦੇ। ਕਰੜੇ ਸੁਰੱਖਿਆ ਪ੍ਰਬੰਧਾਂ ਹੇਠ ਵੀ ਮੋਟਰ ਸਾਈਕਲਾਂ ਵਾਲੇ ਮਾਰ ਕੇ ਤੁਰ ਜਾਂਦੇ ਸਨ। ਏਸ ਜਦੋ-ਜਹਿਦ ਵਿੱਚ ਕੁਝ ਸਿੰਘ ਵੀ ਸ਼ਹੀਦ ਹੋ ਗਏ ਸਨ, ਜਿਨ੍ਹਾਂ ਵਿੱਚ—ਕੁਲਵੰਤ ਸਿੰਘ ਨਾਗੋਕੇ, ਸੁਖਦੇਵ ਸਿੰਘ ਕੋਟ ਈਸੇ ਖਾਂ, ਅਮਰਜੀਤ ਸਿੰਘ ਬੱਬਰ ਦਹੇੜੂ ਕਾਂਡ, ਹਰਦੇਵ ਸਿੰਘ ਚੋਡੇ, ਗੁਰਮੀਤ ਸਿੰਘ ਬੂਲਕੋਟ, ਸੁਖਬੀਰ ਸਿੰਘ ਬਿੱਟੂ ਮਸ਼ਹੂਰ ਸਨ।

ਕਿਹਾ ਜਾਂਦਾ ਏ ਕਿ ਸੁਖਬੀਰ ਸਿੰਘ ਬਿੱਟੂ ਨੂੰ ਤਸੀਹੇ ਦੇ ਕੇ ਮਾਰਨ ਵਾਲਾ ਹਰਜੀਤ ਸਿੰਘ ਇੰਸਪੈਕਟਰ ਸੀ। ਸੋ ਬਿੱਟੂ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਹਰਜੀਤ ਸਿੰਘ 'ਤੇ ਬੰਬ ਸੁੱਟਿਆ ਗਿਆ ਪਰ ਬਦਕਿਸਮਤੀ ਕਿ ਉਹ ਬਚ ਗਿਆ। ਬੰਬ ਸੁੱਟਣ ਵਾਲੇ ਤਿੰਨ ਸਨ, ਜਿਹੜੇ ਮੋਟਰਸਾਈਕਲ 'ਤੇ ਸਵਾਰ ਸਨ। ਉਨ੍ਹਾਂ ਦੇ ਮੂੰਹ ਬੱਧੇ ਹੋਏ ਸੀ। ਉਹ ਬੰਬ ਸੁੱਟ ਕੇ ਬੜੇ ਆਰਾਮ ਨਾਲ ਬੱਚ ਕੇ ਨਿਕਲ ਗਏ।

ਸੁਖਦੇਵ ਸਿੰਘ ਬੜੇ ਆਰਾਮ ਨਾਲ ਟਹਿਲ ਰਿਹਾ ਸੀ। ਉਹ ਨਾ ਡਰਿਆ, ਨਾ ਘਬਰਾਇਆ, ਸਗੋਂ ਸ਼ਾਂਤ ਚਿਤ ਖੜਾ ਰਿਹਾ। ਸੱਸੀ ਉਮਰ ਦੇ ਮੁੰਡੇ ਦੇਖ ਕੇ ਉਹ ਹੱਸਣੋਂ ਨਾ ਰਹਿ ਸਕਿਆ। ਉਨ੍ਹਾਂ ਦੇ ਦਲੇਰਾਨਾ ਕਾਰਨਾਮੇ 'ਤੇ ਖ਼ੁਸ਼ ਹੋਣੋਂ ਨਾ ਰਹਿ ਸਕਿਆ। ਸੁਖਦੇਵ ਸਿੰਘ ਦਾ ਮੁੰਡਿਆਂ ਤੋਂ ਜਿੰਦ ਵਾਰਨ ਨੂੰ ਚਿੱਤ ਕੀਤਾ। ਉਹ ਇੱਕ ਟੱਕ ਤੱਕੀ ਜਾਂਦਾ ਸੀ। ਸਿੰਘਾਂ ਦਾ ਮੋਟਰਸਾਈਕਲ ਧੂੜਾਂ ਪੱਟਦਾ ਜਾਂਦਾ ਸੀ। ਪੈਟਰੋਲ ਦਾ ਸੜਿਆ ਧੂੰਆਂ ਹਵਾ ਵਿੱਚ ਲਰਜ਼ ਰਿਹਾ ਸੀ।

'ਕੌਮ ਦਾ ਅਸਲ ਸਰਮਾਇਆ ਇਹ ਯੋਧੇ ਹੀ ਹਨ। ਦੇਸ਼ ਪੈਸੇ ਜਾਂ ਹੀਰੇ-ਪੰਨਿਆਂ ਨਾਲ ਅਮੀਰ ਨਹੀਂ ਹੁੰਦਾ, ਏਹੋ-ਜਿਹੇ ਤਿਆਗੀ ਕੌਮੀ ਯੋਧਿਆਂ ਨਾਲ ਅਮੀਰ ਹੁੰਦਾ ਏ।' ਸੁਖਦੇਵ ਸਿੰਘ ਦੇ ਅੰਦਰਲਾ ਮਨੁੱਖ ਬੋਲਿਆ, 'ਸੂਰਮਾ ਦੇਸ਼ ਦੀ ਜ਼ਮੀਰ ਹੁੰਦਾ ਏ। ਜਿਸ ਦੇਸ਼ ਵਿੱਚ ਸੂਰਮੇ ਨਹੀਂ, ਉਸ ਦੇਸ਼ ਦੀ ਜ਼ਮੀਰ ਮਰੀ ਹੁੰਦੀ ਏ। ਉਹ ਤਰੱਕੀ ਨਹੀਂ ਕਰ ਸਕਦਾ।'

'ਜ਼ਾਲਮ ਨੂੰ ਮਾਰਨ ਦਾ ਜੇਰਾ ਵੀ ਕੋਈ ਸੂਰਮਾ ਈ ਕਰਦਾ ਏ। ਸੁਣਿਆ ਏ, ਸਾਂਹਸੀ ਨੂੰ ਮੁਕਤਸਰ ਚੌਕ ਵਿੱਚ ਦਿਨ-ਦੀਵੀ ਮਾਰ ਦਿੱਤਾ ਏ। ਭਗਵਾਨਾ ਥਾਣੇਦਾਰ ਸੁਲਤਾਨਪੁਰ ਲੋਧੀ ਮਾਰ ਸੁੱਟਿਆ। ਇਨ੍ਹਾਂ ਮੁੰਡਿਆਂ 'ਤੇ ਤਸ਼ੱਦਦ ਵੀ ਬੜਾ ਕੀਤਾ ਸੀ। ਹੀਰਿਆਂ ਵਰਗੇ ਗੱਭਰੂ ਰਾਤ ਦੇ ਹਨੇਰੇ ਵਿੱਚ ਗੁੰਮ ਕਰ ਦਿੱਤੇ। ਅੱਤ-ਖ਼ੁਦਾ ਦਾ ਦਰਗਾਹੋਂ ਵੈਰ ਤੁਰਿਆ ਆਉਂਦਾ ਏ। ਇਨ੍ਹਾਂ ਮੁੰਡਿਆਂ ਨੂੰ ਅੱਤਵਾਦੀ-ਵੱਖਵਾਦੀ ਕਹਿਣਾ ਸ਼ੋਭਦਾ ਨਹੀਂ। ਇਹ ਪੰਜਾਬ ਦੇ ਸੂਰਮੇ ਹਨ। ਅੱਜ ਦੇ ਭਗਤ ਸਿੰਘ! ਸਰਾਭੇ ਦੇ ਵਾਰਸ!! ਗੁਰੂ ਗੋਬਿੰਦ ਸਿੰਘ ਜੀ ਦੇ ਧਰਮੀ ਬੇਟੇ!!!' ਸੁੱਖਾ ਮਨ ਵਿੱਚ ਸੋਚ ਰਿਹਾ ਸੀ। ਉਹ ਬੇਖ਼ਬਰ ਸੀ ਕਿ ਕੁਝ ਮਿੰਟ ਪਹਿਲਾਂ ਹੀ ਬੰਬ ਫਟਿਆ ਏ।

ਚੁਫੇਰੇ ਰੌਲਾ ਮੱਚ ਗਿਆ ਸੀ। ਟੈਲੀਫ਼ੋਨ ਖੜਕ ਗਿਆ। ਪੰਜਾਬ ਪੁਲੀਸ

ਤੇ ਸੈਂਟਰਲ ਰਿਜ਼ਰਵ ਪੁਲੀਸ ਫੋਰਸ (C.R.P.F.) ਦੀਆਂ ਕਈ ਲਾਰੀਆਂ ਪਹੁੰਚ ਗਈਆਂ।

ਇੰਸਪੈਕਟਰ ਦਾ ਅਜੇ ਵੀ ਦਿਲ ਧੜਕ ਰਿਹਾ ਸੀ। ਉਹਦਾ ਮੂੰਹ ਪਸੀਨੇ ਨਾਲ ਭਿੱਜਾ ਹੋਇਆ ਸੀ। ਜਿਸ ਥਾਂ 'ਤੇ ਬੰਬ ਡਿੱਗਾ ਸੀ, ਉਥੋਂ ਕਿੰਨੀ ਸਾਰੀ ਥਾਂ ਪੁੱਟੀ ਗਈ ਸੀ। ਅੰਗਰੇਜ਼ੀ ਘਾਹ ਦੇ ਪਰਖਚੇ ਉੱਡ ਗਏ ਸਨ।

ਬੰਬ ਸੁੱਟਣ ਵਾਲੇ ਅੰਮ੍ਰਿਤਸਰ ਵੀ ਪਹੁੰਚ ਗਏ ਸੀ ਪਰ ਸਿਪਾਹੀਆਂ ਨੇ ਹੁਣ ਰਾਈਫਲਾਂ ਲੋਡ ਕੀਤੀਆਂ। ਹੋਈ ਨਾ ਹਵਾ 'ਚ ਤਲਵਾਰਾਂ ਮਾਰਨ ਵਾਲੀ ਗੱਲ!

ਇਸ ਘਟਨਾ ਨੇ ਸੁਖਦੇਵ ਸਿੰਘ ਨੂੰ ਸ਼ੱਕੀ ਬਣਾ ਦਿੱਤਾ। ਸੁੱਖੇ 'ਤੇ ਬੰਬ ਸੁੱਟਣ ਦਾ ਦੋਸ਼ ਲਾ ਕੇ ਜਲੰਧਰ ਤੋਂ ਬਠਿੰਡੇ ਤਬਦੀਲ ਕਰ ਦਿੱਤਾ। ਉਹਨੂੰ ਬਿਨਾਂ ਕਸੂਰੋਂ ਦੋਸ਼ੀ ਠਹਿਰਾਉਣ ਦੀ ਕੋਸ਼ਿਸ਼ ਕੀਤੀ ਗਈ। ਇਸ ਗੱਲੋਂ ਸੁੱਖੇ ਨੂੰ ਗੁੱਸਾ ਆ ਗਿਆ। ਨਾਨੀ ਖਸਮ ਕਰੇ, ਚੱਟੀ ਦੋਹਤਾ ਭਰੇ। ਬੰਬ ਕੋਈ ਸੁੱਟ ਗਿਆ, ਸੰਗੀਨ ਜੁਰਮ ਸੁੱਖੇ ਸਿਰ। 'ਸੁੱਖਿਆ! ਇਹ ਅੰਨ੍ਹਿਆਂ ਦਾ ਰਾਜ ਏ। ਇਥੇ ਅੰਨ੍ਹੀ ਬੋਲਾ ਖਿੱਚੀ ਫਿਰਦਾ ਏ। ਅੰਨ੍ਹੀ ਪੀਹਦੀ ਪਈ ਏ, ਕੁੱਤਾ ਚੱਟੀ ਜਾਂਦਾ ਏ। ਓਦਣ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸੱਚ ਈ ਕਿਹਾ ਸੀ: ਕ੍ਰਿਸ਼ਨ ਜਮਨਾ 'ਤੇ ਨਹਾਉਂਦੀਆਂ ਗੋਪੀਆਂ ਦੇ ਬਸਤਰ ਚੁੱਕ ਕੇ ਲੈ ਗਿਆ। ਉਹਨੂੰ ਸਭ ਨੇ ਭਗਵਾਨ ਕ੍ਰਿਸ਼ਨ ਦੀ ਪਦਵੀ ਦੇ ਦਿੱਤੀ। ਪਰ ਬਾਬੇ ਨਾਨਕ ਨੇ ਹਿੰਦੁਸਤਾਨ ਦਾ ਨੰਗੇਜ ਕੱਜਿਆ, ਉਹਨੂੰ ਕਮਲਾ ਨਾਨਕ, ਕੁਰਾਹੀਆ ਨਾਨਕ ਤੇ ਭੂਤਨਾ ਆਦਿ ਕਹਿ ਕੇ ਸਨਮਾਨਤ ਕੀਤਾ। ਏਥੇ ਸੱਚ ਨੂੰ ਛਿੱਤਰ ਵੱਜਦੇ ਆ, ਝੂਠ ਦੀ ਪੂਜਾ ਹੁੰਦੀ ਏ। ਕੂੜ ਪ੍ਰਧਾਨ ਹੋਇਆ ਫਿਰਦਾ ਏ।' ਸੁੱਖਾ ਮਨ ਵਿੱਚ ਸੋਚਦਾ, ਰਿੱਝਦਾ ਰਿਹਾ। 'ਜੁਰਮ ਕੀਤਾ ਹੋਵੇ ਤਾਂ ਸਜ਼ਾ ਭੁਗਤਣ ਦਾ ਵੀ ਦੁੱਖ ਨਹੀਂ ਹੁੰਦਾ। ਪਰ ਇਹ ਜਾਇਜ਼-ਨਜਾਇਜ਼ ਸਭ ਨੂੰ ਇੱਕੋ ਘੁਲਾੜੀ ਵਿੱਚ ਦੀ ਕੱਢੀ ਜਾਂਦੇ ਆ। ਖ਼ਾਹ-ਮਖ਼ਾਹ ਦੀ ਸਿਰ ਦਰਦੀ!' ਸੁੱਖੇ ਦਾ ਪਾਰਾ ਸੱਤਵੇਂ ਦੁਆਰ ਚੜ੍ਹਿਆ ਹੋਇਆ ਸੀ। ਉਹਨੂੰ ਪੁਲੀਸ 'ਤੇ ਨਹੀਂ ਆਪਣੇ-ਆਪ ਉੱਤੇ ਗੁੱਸਾ ਆ ਰਿਹਾ ਸੀ। ਗੁਲਾਬੀ ਲਹੂ ਉਬਾਲੇ ਖਾ ਰਿਹਾ ਸੀ।

ਉਹਨੂੰ ਬਠਿੰਡੇ ਆਏ ਨੂੰ ਕਾਫ਼ੀ ਦਿਨ ਹੋ ਗਏ ਸੀ।

ਯਾਰ ਪੁਲਸੀਆਂ ਵਿੱਚ ਉਹਦਾ ਜੀਅ ਲੱਗਾ ਰਹਿੰਦਾ ਸੀ ਪਰ ਏਥੇ ਤਾਂ ਮਿਰਚਾਂ ਦੇ ਪੁਜਾਰੀ ਤੇ ਚਿੱਬੜ ਖਾਣੀ ਮਲਵਾੜ ਇਕੱਠੀ ਹੋਈ ਸੀ।

ਸੁੱਖੇ ਦਾ ਦਿਲ ਨਾ ਲੱਗਾ। ਉਹ ਬੇਮਤਲਬ ਸ਼ਹਿਰ ਵਿੱਚ ਘੁੰਮਦਾ ਰਹਿੰਦਾ। ਮਹਿਣਾ ਚੌਕ, ਸੱਟਾ ਬਾਜ਼ਾਰ, ਆਰੀਆ ਚੌਕ, ਸਿਰਕੀ ਬਾਜ਼ਾਰ, ਮਾਲ ਰੋਡ ਆਦਿ। ਅਚਾਨਕ ਉਹਦੀ ਮੁਲਾਕਾਤ ਦਵਿੰਦਰ ਸਿੰਘ ਨਾਲ ਹੋ ਗਈ। ਦਵਿੰਦਰ ਸਿੰਘ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ ਪ੍ਰਧਾਨ ਸੀ। ਉਹ ਵਸਨੀਕ ਤਾਂ ਭਾਵੇਂ ਬਠਿੰਡੇ ਏਰੀਏ ਦਾ ਹੀ ਸੀ, ਪਰ ਪਿੱਛਾ ਰਫਿਊਜੀ ਸੀ, ਜਿਸ ਕਰਕੇ ਸੁੱਖੇ ਦੀ ਉਹਦੇ ਨਾਲ ਯਾਰੀ ਪੈ ਗਈ।

ਉਹ ਦੋਵੇਂ ਇੱਕ ਚਾਹ ਦੇ ਹੋਟਲ ਵਿੱਚ ਮਿਲੇ।

ਸੁਖਦੇਵ ਸਿੰਘ ਨੇ ਉਹਦਾ ਮਨ ਟੋਹਿਆ।

ਦਵਿੰਦਰ ਸਿੰਘ ਹੱਸ ਕੇ ਬੋਲਿਆ, "ਵੈਸੇ ਮੈਂ ਏਧਰ ਦੀ ਪੁਲੀਸ 'ਤੇ ਇਤਬਾਰ ਨਹੀਂ ਕਰਦਾ। ਤੇਰੇ 'ਤੇ ਇਤਬਾਰ ਇਸ ਕਰਕੇ ਆ ਕਿ ਤੂੰ ਭਾਊ ਏਂ ਤੇ ਭਾਊ ਛੇਤੀ ਕੀਤਿਆਂ ਦਗ਼ਾ ਨਹੀਂ ਕਰਦੇ।"

"ਮੈਂ ਵੀ ਤੇਰੇ ਨਾਲ ਤਾਂ ਹੀ ਗੱਲ ਕੀਤੀ ਏ ਕਿ ਤੂੰ ਰਫਿਊਜੀਆਂ ਦਾ ਮੁੰਡਾ ਏਂ।" ਸੁਖਦੇਵ ਸਿੰਘ ਨੇ ਚਾਹ ਦੀ ਘੁੱਟ ਭਰ ਕੇ ਕਿਹਾ।

"ਸੁਣ!" ਦਵਿੰਦਰ ਸਿੰਘ ਬੋਲਿਆ, "ਜਦ ਤੱਕ ਇਸ ਸਮਾਜ ਦੀ ਚੀਰ ਫਾੜ ਨਹੀਂ ਹੁੰਦੀ, ਇਹਦਾ ਗੰਦਾ ਲਹੂ ਬਾਹਰ ਨਹੀਂ ਕੱਢਿਆ ਜਾਂਦਾ, ਤਦ ਤੱਕ ਇਸ ਸਮਾਜ ਤੋਂ ਇਨਸਾਫ਼ ਦੀ ਆਸ ਰੱਖਣੀ ਮੂਰਖਤਾ ਏ।"

"ਸਮਾਜ ਦਾ ਪੋਸਟ-ਮਾਰਟਮ ਕਰਨ ਦਾ ਕੋਈ ਉਪਾਅ?"

"ਉਪਾਅ?" ਦਵਿੰਦਰ ਸਿੰਘ ਸਾਹ ਲੈ ਕੇ ਬੋਲਿਆ, "ਦੇਖ, ਤੇਲ ਕੱਢਣਾ ਹੋਵੇ ਤਾਂ ਸਰੋਂ ਨੂੰ ਕੋਹਲੂ ਵਿੱਚ ਦੀ ਕੱਢਣਾ ਪੈਂਦਾ ਏ। ਸੱਪ ਤੋਂ ਮਣੀ ਲੈਣ ਲਈ, ਉਹਦੀ ਸਿਰੀ ਅਵੱਸ਼ ਫੇਹਣੀ ਪੈਂਦੀ ਏ। ਅਗਰ ਸਮਾਜ ਤੋਂ ਇਨਸਾਫ਼ ਲੈਣਾ ਏ ਤਾਂ ਇਹਦੇ ਵਿੱਚ ਉੱਥਲ-ਪੁੱਥਲ ਕਰਨੀ ਜ਼ਰੂਰੀ ਏ। ਲੈਣ ਤੋਂ ਪਹਿਲਾਂ ਦੇਣਾ ਜ਼ਰੂਰ ਪੈਂਦਾ ਏ। ਹੀਰ ਦਾ ਦਰਸ਼ਨ ਕਰਨਾ ਏ ਤਾਂ ਕੰਨ ਅਵੱਸ਼ ਪੜਵਾਉਣੇ ਪੈਣਗੇ।"

"ਹੀਰ ਦਾ ਦਰਸ਼ਨ ਜ਼ਰੂਰ ਕਰਨਾ ਏ, ਭਾਵੇਂ ਕੰਨ ਛੱਡ ਕੇ ਤਨ ਵੀ ਪੜਵਾਉਣਾ ਪਏ।" ਸੁਖਦੇਵ ਸਿੰਘ ਨੇ ਖ਼ਾਲੀ ਗਲਾਸ ਮੇਜ਼ 'ਤੇ ਜ਼ੋਰ ਨਾਲ ਮਾਰਿਆ।

"ਤਾਂ ਫਿਰ ਕੰਨ ਪੜਵਾਉਣ ਦੀ ਤਿਆਰੀ ਕਰ, ਹੀਰ ਤਾਂ ਆਪ ਚੱਲ ਕੇ ਆਏਗੀ। ਪਰ ਇੱਕ ਸ਼ਰਤ ਏ।"

"ਕੀ?"

"ਘਰ-ਬਾਰ, ਮਾਂ-ਬਾਪ, ਬਾਲ-ਬੱਚਿਆਂ ਦਾ ਮੋਹ ਛੱਡਣਾ ਪਏਗਾ।"

"ਮਨਜ਼ੂਰ ਏ।"

ਸੁਖਦੇਵ ਸਿੰਘ ਦੀ ਦਵਿੰਦਰ ਸਿੰਘ ਨਾਲ ਗੂਹੜੀ ਦੋਸਤੀ ਪੈ ਗਈ। ਉਹਦੀਆਂ ਗੱਲਾਂ ਦਾ ਸੁੱਖੇ 'ਤੇ ਬੜਾ ਪ੍ਰਭਾਵ ਪਿਆ। ਸੁਖਦੇਵ ਸਿੰਘ ਦਾ ਮਨ ਐਸਾ ਬਦਲਿਆ ਕਿ ਉਹ ਨੌਕਰੀ ਛੱਡ ਕੇ ਭਗੌੜਾ ਹੋ ਗਿਆ। ਬਠਿੰਡੇ ਤੋਂ ਸਿੱਧਾ ਅੰਮ੍ਰਿਤਸਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਕੋਲ ਚਲਾ ਗਿਆ। ਸੰਤਾਂ ਤੋਂ ਅੰਮ੍ਰਿਤ ਛਕ ਕੇ ਸਿੰਘ ਸੱਜ ਗਿਆ।

## -5-

*ਇਕ ਚੰਗਿਆੜਾ ਬੁੱਕਿਆਂ, ਐਵੇਂ ਜਾਵੇ ਬੁਝ।*
*ਲੱਗੀ ਅੱਗ ਖਲਵਾੜਿਆਂ, ਪੇਸ਼ ਨਾ ਜਾਂਦੀ ਕੁਝ।*

ਕਵਿਤਾ ਕੁਰਬਾਨੀ ਦੀ ਮਾਂ ਤੇ ਸਾਹਿਤ ਦਾ ਇੱਕ ਨਰੋਆ ਰੂਪ ਹੈ। ਮਨੁੱਖੀ ਮਨ 'ਤੇ ਸ਼ੀਘਰ ਅਸਰ ਕਰਨ ਵਾਲੀ ਅਮੋਲਕ ਵਸਤੂ ਹੈ। ਕਵਿਤਾ ਮਨੁੱਖ ਦੀਆਂ ਅੰਤਰੀਵ ਭਾਵਨਾਵਾਂ ਅਤੇ ਸੁੱਤੀਆਂ ਸ਼ਕਤੀਆਂ ਨੂੰ ਜਗਾਉਣ ਵਿੱਚ ਸਹਾਈ ਹੁੰਦੀ ਏ, ਕੌਮਾਂ ਦੀ ਸਪਿਰਿਟ ਜਾਗਦੀ ਰਹਿੰਦੀ ਏ। ਉਨ੍ਹਾਂ ਦੀ ਆਣ-ਅਣਖ, ਕੁਰਬਾਨੀ ਦਾ ਜਜ਼ਬਾ, ਕਲਚਰ ਅਤੇ ਉੱਚੀਆਂ-ਸੁੱਚੀਆਂ ਰਵਾਇਤਾਂ ਕਦੇ ਮੁਰਦਾ ਨਹੀਂ ਹੁੰਦੀਆਂ। ਮੁਰਦਾ ਹੋਈ ਕੌਮੀ ਰੂਹ ਨੂੰ ਸੁਰਜੀਤ ਕਰਨ ਲਈ ਕੋਈ ਨਾ ਕੋਈ ਮਰਦ ਪੈਦਾ ਹੁੰਦਾ ਏ ਜਿਹੜਾ ਅਣਖ ਤੇ ਸਵੈਮਾਨ ਨਾਲ ਜੀਣ ਦੀ ਪ੍ਰੇਰਨਾ ਦਿੰਦਾ ਏ।

'ਆਉਂਦੇ ਇਨਕਲਾਬ ਤੇ ਤੂਫ਼ਾਨ ਨੂੰ.ਜ਼ਮਾਨਾ ਦੇ ਕਿਨਾਰੇ ਇੱਕ ਸਾਰ ਤੱਕਦੇ ਰਹਿੰਦੇ ਹਨ। ਤੂਫ਼ਾਨ ਲੰਘ ਜਾਂਦਾ ਏ ਪਰ ਕਿਨਾਰਾ ਸ਼ਾਂਤ ਚਿੱਤ ਖੜਾ ਰਹਿੰਦਾ ਏ। ਸਮਾਜ ਦੀਆਂ ਡਾਇਨਾਮਿਕ ਕਦਰਾਂ-ਕੀਮਤਾਂ ਨੂੰ ਬਦਲਣ ਲਈ ਬਗ਼ਾਵਤ ਕਰਨੀ ਪੈਂਦੀ ਏ। ਬਗ਼ਾਵਤ ਹਮੇਸ਼ਾ ਕੱਖਾਂ ਦੀ ਕੁੱਲੀ 'ਚੋਂ ਹੀ ਜਨਮ ਲੈਂਦੀ ਏ। ਉਭਰਦੀ ਬਗ਼ਾਵਤ ਨੂੰ ਸ਼ਾਹੀ ਮਹੱਲਾਂ ਦੇ ਮੁਨਾਰੇ ਦੇਖਦੇ ਰਹਿੰਦੇ ਹਨ ਪਰ ਕੁਝ ਕਰ ਨਹੀਂ ਸਕਦੇ।' ਸੁੱਖੇ ਦੇ ਜ਼ਿਹਨ ਵਿੱਚ ਸੋਚ ਉੱਭਰੀ—'ਕਦੇ ਕਿਸੇ ਕੋਠੀ ਵਾਲੇ ਨੇ ਬਗ਼ਾਵਤ ਨਹੀਂ ਕੀਤੀ, ਖੰਡਾ ਨਹੀਂ ਖੜਕਾਇਆ। ਉਹਨੂੰ ਕੋਠੀ, ਫਰਿਜ, ਟੀ.ਵੀ. ਦਾ ਫ਼ਿਕਰ ਹੁੰਦਾ ਏ। ਲੋਕਾਂ ਦੀ ਖ਼ਾਤਰ ਤਾਂ ਝੁੱਗੀਆਂ ਵਾਲੇ ਈ ਮਰਦੇ ਆ। ਕੱਖਾਂ ਦੀਆਂ ਕੁੱਲੀਆਂ 'ਚ ਦਿਨ ਕੱਟਣ ਵਾਲੇ ਮਰਦੇ ਆ।'

ਦਰਬਾਰ ਸਾਹਿਬ ਦੀ ਪਵਿੱਤਰ ਫ਼ਿਜ਼ਾ ਵਿੱਚ ਸੁੱਖੇ ਦਾ ਜੀਵਨ ਇਕਦਮ ਬਦਲ ਗਿਆ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਬਚਨਾਂ ਦੇ ਪ੍ਰਭਾਵ ਨਾਲ ਤੇ ਕੌਮ ਤੋਂ ਮਰ ਮਿਟਣ ਵਾਲੇ ਕੌਮੀ ਮਰਜੀਵੜਿਆਂ ਦੀ ਸੰਗਤ ਨਾਲ ਉਹਦੇ ਜੀਵਨ ਵਿੱਚ ਨਵਾਂ ਮੋੜ ਆ ਗਿਆ। ਉਸ ਨੇ ਨਾਸ਼ਵਾਨ ਸੰਸਾਰ ਦਾ ਮੋਹ ਤਿਆਗ ਦਿੱਤਾ।

ਸੁੱਖੇ ਦਾ ਸਹੁਰਾ ਚਰਨ ਸਿੰਘ, ਉਹਨੂੰ ਅੰਮ੍ਰਿਤਸਰ ਸਮਝਾਉਣ ਆਇਆ ਪਰ ਸੁੱਖੇ ਨੇ ਇੱਕ ਨਾ ਮੰਨੀ। ਉਹ ਆਪਣੇ ਅਕੀਦੇ 'ਤੇ ਡਟਿਆ ਰਿਹਾ। ਸੁੱਖੇ ਨੂੰ ਸ਼ਹੀਦੀ ਪਾਉਣ ਦਾ ਚਾਅ ਸੀ। ਉਹ ਕੌਮ ਦੀ ਖ਼ਾਤਰ ਮਰਨਾ ਚਾਹੁੰਦਾ ਸੀ। ਉਸ ਆਪਣੇ ਪਰਿਵਾਰ ਦਾ ਮੋਹ ਤਿਆਗ ਦਿੱਤਾ ਤੇ ਆਪਣੇ-ਆਪ ਨੂੰ ਕੌਮ ਲਈ ਸਮਰਪਤ ਕਰ ਦਿੱਤਾ।

ਸੁੱਖੇ ਨੂੰ ਦਰਬਾਰ ਸਾਹਿਬ ਗਿਆਂ ਅਜੇ ਥੋੜ੍ਹਾ ਚਿਰ ਈ ਹੋਇਆ ਸੀ ਕਿ



ਉਹਦੀ ਮੁਲਾਕਾਤ ਜਨਰਲ ਹਰੀ ਸਿੰਘ ਨਾਲ ਹੋ ਗਈ। ਜਨਰਲ ਹਰੀ ਸਿੰਘ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਮੁਖੀ ਸੀ ਭਾਵ ਕਮਾਂਡਰ-ਇਨ-ਚੀਫ਼!

"ਪਿੰਡ ਕਿਹੜਾ ਐ?" ਹਰੀ ਸਿੰਘ ਨੇ ਪੁੱਛਿਆ।

"ਪੰਜਵੜ!"

"ਕਿਥੇ ਕੁ ਆ?"

"ਝਬਾਲ ਕੋਲ।"

"ਠੀਕ ਐ।"

"ਤੇਰਾ ਪਿੰਡ ਕਿਹੜਾ ਏ?"

"ਚਹੇੜੂ, ਜਲੰਧਰ ਜ਼ਿਲ੍ਹੇ 'ਚ।"

ਸੁਖਦੇਵ ਸਿੰਘ ਦੀ ਜਨਰਲ ਹਰੀ ਸਿੰਘ ਨਾਲ ਯਾਰੀ ਪੈ ਗਈ। ਉਹ ਜ਼ਿਆਦਾਤਰ ਇਕੱਠੇ ਈ ਰਹਿੰਦੇ। ਹਰੀ ਸਿੰਘ ਪੁਰਾਣਾ ਵਰਕਰ ਸੀ ਪਰ ਸੁੱਖਾ ਅਜੇ ਨਵਾਂ-ਨਵਾਂ ਭਰਤੀ ਹੋਇਆ ਸੀ। ਉਨ੍ਹਾਂ ਦੋਹਾਂ ਨੇ ਇੱਕ-ਦੋ ਐਕਸ਼ਨ ਕੀਤੇ। ਸੁੱਖੇ ਦੀ ਦਲੇਰੀ ਤੇ ਹੁਸ਼ਿਆਰੀ ਭਾਵ ਫੁਰਤੀਲੇਪਣ ਨੇ ਹਰੀ ਸਿੰਘ ਨੂੰ ਕੀਲ ਲਿਆ। ਸੁੱਖੇ ਦੀ ਸ਼ਖਸੀਅਤ ਈ ਐਸੀ ਸੀ ਕਿ ਝੱਟ-ਪੱਟ ਅਗਲੇ ਦੇ ਦਿਲ ਵਿੱਚ ਵੜ ਜਾਂਦਾ ਸੀ। ਹਰੀ ਸਿੰਘ ਐਸਾ ਪ੍ਰਭਾਵਿਤ ਹੋਇਆ ਕਿ ਉਸਨੇ ਸੁੱਖੇ ਨੂੰ ਕਮਾਂਡੋ ਫੋਰਸ ਦਾ ਲੈਫ਼ਟੀਨੈਂਟ ਜਨਰਲ ਬਣਾ ਦਿੱਤਾ।

ਦਰਬਾਰ ਸਾਹਿਬ ਕੰਪਲੈਕਸ ਵਿੱਚ ਵੱਧ ਤੋਂ ਵੱਧ ਸੂਰਮੇ ਸਨ ਪਰ ਸੁਰਿੰਦਰ ਸਿੰਘ ਸੋਢੀ ਤੇ ਸੁਖਦੇਵ ਸਿੰਘ ਉਰਫ਼ ਸੁੱਖਾ ਸਿਪਾਹੀ ਉਰਫ਼ ਜਨਰਲ ਲਾਭ ਸਿੰਘ, ਦੋਵੇਂ ਕਿਆਮਤੀ ਯੋਧੇ ਸਨ। ਸੁਰਿੰਦਰ ਸਿੰਘ ਸੋਢੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੱਜੀ ਬਾਂਹ ਸੀ ਤੇ ਜਨਰਲ ਲਾਭ ਸਿੰਘ ਖੱਬੀ ਬਾਂਹ ਸੀ। ਕੰਪਲੈਕਸ ਵਿੱਚ ਇਹ ਗੱਲ ਮਸ਼ਹੂਰ ਸੀ ਕਿ ਜਿਹੜਾ ਕੰਮ ਹੋਰਾਂ ਤੋਂ ਵੇਹਰ ਜਾਂਦਾ ਸੀ, ਭਾਵ ਨਹੀਂ ਸੀ ਹੁੰਦਾ, ਉਥੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸੋਢੀ ਜਾਂ ਸੁੱਖੇ ਨੂੰ ਭੇਜਦੇ ਸਨ। ਦੋਵੇਂ ਮੁਕਾਬਲੇ ਦੇ ਯੋਧੇ ਸਨ। ਹੱਦੋਂ ਵੱਧ ਜੋਸ਼ੀਲੇ ਤੇ ਫੁਰਤੀਲੇ। ਨਿਡਰ ਏਨੇ ਕਿ ਰੱਬ ਤੋਂ ਬਿਨਾਂ ਕਿਸੇ ਦਾ ਭੈਅ ਈ ਨਹੀਂ ਸੀ ਮੰਨਦੇ। ਸੋਢੀ ਗੱਡੀ ਦੀ ਲਾਈਨ 'ਤੇ ਮੋਟਰਸਾਈਕਲ ਚਲਾਉਣ ਵਾਲਾ ਯੋਧਾ ਸੀ। ਸਾਈਕਲ ਤੋਂ ਲੈ ਕੇ ਹਵਾਈ ਜਹਾਜ਼ ਦੇ ਪਾਇਲਟ ਤੱਕ ਦੀ ਟਰੇਨਿੰਗ—ਦੁਨੀਆਂ ਦੇ ਹਰ ਹਥਿਆਰ ਚਲਾਉਣ ਦੀ ਤਕਨੀਕ—ਸਿਰਫ਼ ਸਰਿੰਦਰ ਸਿੰਘ ਸੋਢੀ ਕੋਲ ਈ ਸੀ। ਸੁੱਖਾ ਪੁਲੀਸ ਵਿੱਚ ਸਿਪਾਹੀ ਰਹਿਣ ਕਰਕੇ; ਜ਼ਾਲਮ ਅਫ਼ਸਰਾਂ ਦੇ ਅੰਦਰੂਨੀ ਤੇ ਬਾਹਰੂਨੀ ਸੁਰੱਖਿਆ ਪ੍ਰਬੰਧਾਂ ਤੋਂ ਜਾਣੂ ਸੀ। ਪੁਲੀਸ ਦਾ ਭੇਤੀ ਸੀ। ਜਿਸ ਕਰਕੇ ਸੁੱਖਾ ਪੁਲੀਸ ਦੇ ਹਰ ਸੁਰੱਖਿਆ ਘੇਰੇ ਨੂੰ ਤੋੜਨ ਵਿੱਚ ਮਾਹਿਰ ਸੀ। ਬੱਸ ਦੋਹਾਂ ਯੋਧਿਆਂ ਵਿੱਚ ਏਹੀ ਅੰਤਰ ਸੀ, ਜਿਹੜਾ ਦੋਹਾਂ ਦੀ ਪ੍ਰਤਿਭਾ ਨੂੰ ਚਮਕਾਉਣ ਦਾ ਕਾਰਨ ਸੀ।

ਪੰਜਾਬ ਪੁਲੀਸ ਸੁਖਦੇਵ ਸਿੰਘ ਉਰਫ਼ ਜਨਰਲ ਲਾਭ ਸਿੰਘ ਨੂੰ ਸਭ ਤੋਂ ਵਧੇਰੇ ਖ਼ਤਰਨਾਕ ਅੱਤਵਾਦੀ ਮੰਨਦੀ ਸੀ। ਇਸ ਦੇ ਨਾਲ ਉਸ ਨੂੰ ਇੱਕ ਤਕੜੇ ਹਿੰਮਤ-ਹੌਸਲੇ ਵਾਲਾ ਦਿਮਾਗੀ ਬੰਦਾ ਤੇ ਸਕੀਮੀ ਕਿਸਮ ਦਾ ਵਿੱਲ-ਪਲੈਨਰ ਦਹਿਸ਼ਤਗਰਦ ਸਮਝਦੀ ਸੀ। ਜਨਰਲ ਲਾਭ ਸਿੰਘ ਦੀ ਬਣਾਈ ਯੋਜਨਾ ਜਾਂ ਪਲੈਨ ਬਹੁਤ ਘੱਟ ਹੀ ਅਸਫਲ ਹੁੰਦੀ ਸੀ:

*'ਜ਼ਮਾਨੇ ਇਨਕਲਾਬਾਂ ਦੇ ਨਜ਼ਾਰੇ ਦੇਖਦੇ ਰਹਿੰਦੇ,*
*ਜਦ ਤੂਫ਼ਾਨ ਆਉਂਦੇ ਤਾਂ ਕਿਨਾਰੇ ਦੇਖਦੇ ਰਹਿੰਦੇ।*
*ਕੱਖਾਂ ਦੀ ਕੁੱਲੀ 'ਚੋਂ ਬਗਾਵਤ ਹੈ ਜਨਮ ਲੈਂਦੀ,*
*ਤਦੋਂ ਸ਼ਾਹੀ ਮਹੱਲਾਂ ਦੇ ਮੁਨਾਰੇ ਦੇਖਦੇ ਰਹਿੰਦੇ।"*

ਜਨਰਲ ਲਾਭ ਸਿੰਘ ਨੇ ਚਾਹ ਦੀਆਂ ਆਖ਼ਰੀ ਘੁੱਟਾਂ ਖ਼ਤਮ ਕਰਕੇ ਗਾਇਆ। ਉਸ ਝੱਗਾ-ਪਜਾਮਾ ਪਾਇਆ ਸੀ, ਦਾੜ੍ਹੀ ਖੁੱਲ੍ਹੀ ਤੇ ਗਲ ਵਿੱਚ ਮਾਊਜ਼ਰ ਸੀ।

"ਵਾਹ, ਬਈ ਵਾਹ! ਕਮਾਲ ਦਾ ਸ਼ੇਅਰ ਏ, ਸਚਾਈ ਦਾ ਮੁਜੱਸਮਾ...।" ਜਨਰਲ ਹਰੀ ਸਿੰਘ ਨੇ ਤਾਰੀਫ਼ ਕੀਤੀ।

ਉਹ ਦੋਵੇਂ ਇੱਕ ਢਾਬੇ ਵਿੱਚ ਚਾਹ ਪੀ ਰਹੇ ਸੀ।

"ਅਜ਼ਾਦ ਜ਼ਿੰਦਗੀ ਦਾ ਸੁਆਦ ਮਾਨਣ ਲਈ ਪਹਿਲੋਂ ਕੁਝ ਦੇਣਾ ਪੈਂਦਾ ਏ। ਭਾਵ ਕਿਸੇ ਨਾ ਕਿਸੇ ਨੂੰ ਕੁਰਬਾਨੀ ਕਰਨੀ ਪੈਂਦੀ ਏ।" ਜਨਰਲ ਲਾਭ ਸਿੰਘ ਨੇ ਮੁੱਛਾਂ 'ਤੇ ਹੱਥ ਫੇਰ ਕੇ ਆਖਿਆ। ਉਹਦੀਆਂ ਮੋਟੀਆਂ ਪਰ ਭਿਆਨਕ ਅੱਖਾਂ ਨੂੰ ਦੇਖ ਕੇ ਹਰ ਇੱਕ ਦਾ ਦਿਲ ਦਹਿਲ ਜਾਂਦਾ ਸੀ।

"ਸਿੱਖਾਂ ਕੋਲ ਮਰਨ ਤੋਂ ਸਿਵਾਏ ਹੈ ਹੀ ਕੀ?" ਜਨਰਲ ਹਰੀ ਸਿੰਘ ਹੱਸ ਪਿਆ ਤੇ ਦੁਬਾਰਾ ਬੋਲਿਆ, "ਦੇਸ਼ ਦੀ ਅਜ਼ਾਦੀ ਲਈ ਸਿੱਖਾਂ ਨੇ 87% ਕੁਰਬਾਨੀਆਂ ਕੀਤੀਆਂ ਪਰ ਅਕਲਹੀਨ ਆਗੂਆਂ ਨੇ ਸਾਰੀਆਂ ਖੇਹ 'ਚ ਮਿਲਾ ਦਿੱਤੀਆਂ। ਸਾਡੇ ਨਾਲ ਤਾਂ ਉਹ ਗੱਲ ਹੋਈ ਅਖੇ, 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ! ਭਾੜੀਆਂ 'ਚੋਂ ਨਿਕਲੇ ਤੇ ਮਲ੍ਹਿਆਂ 'ਚ ਫਸੇ।' ਅੰਗਰੇਜ਼ ਦੀ ਗੁਲਾਮੀ 'ਚੋਂ ਨਿਕਲ ਕੇ ਹਿੰਦੂਆਂ ਦੀ ਗੁਲਾਮੀ 'ਚ ਫਸ ਗਏ।" ਜਨਰਲ ਹਰੀ ਸਿੰਘ ਨੇ ਮੱਥੇ 'ਤੇ ਹੱਥ ਮਾਰਿਆ।

"ਪਰ ਇਹ ਬੇਹਯਾ ਅਕਾਲੀ ਅਜੇ ਵੀ ਹਿੰਦੂ-ਸਿੱਖ ਭਾਈ-ਭਾਈ ਦਾ ਰੌਲਾ ਪਾ ਰਹੇ ਆ। ਹਿੰਦੂ ਇਨ੍ਹਾਂ ਦੀ ਦਾੜ੍ਹੀ ਮੁੰਨੀ ਜਾਂਦੇ ਆ ਪਰ ਇਹ ਹਿੰਦੂ-ਸਿੱਖ ਏਕਤਾ ਦੇ ਮੁੱਦਈ ਬਣੇ ਆ।" ਜਨਰਲ ਲਾਭ ਸਿੰਘ ਨੇ ਦਿਲ ਦੀ ਭੜਾਸ ਕੱਢੀ। ਉਹਨੂੰ ਅਕਾਲੀ ਲੀਡਰਸ਼ਿਪ ਨਾਲ ਜੱਦੀ ਨਫ਼ਰਤ ਸੀ। ਸਾਰੇ ਪੁਆੜੇ ਦੀ ਜੜ੍ਹ, ਉਹ ਅਕਾਲੀ ਲੀਡਰਸ਼ਿਪ ਨੂੰ ਸਮਝਦਾ ਸੀ। "ਜੇ ਅਕਾਲੀ ਸੰਤਾਲੀ ਦੀ ਵੰਡ ਵੇਲੇ ਅੰਗਰੇਜ਼ਾਂ ਤੋਂ ਪਾਕਿਸਤਾਨ ਦੇ ਬਰਾਬਰ ਖ਼ਾਲਿਸਤਾਨ ਲੈ ਲੈਂਦੇ ਤਾਂ ਅੱਜ



ਸਿੱਖਾਂ ਨੂੰ ਆਹ ਦਿਨ ਨਾ ਦੇਖਣੇ ਪੈਂਦੇ। ਨਾ ਮੋਰਚੇ ਲਾਉਣੇ ਪੈਂਦੇ, ਨਾ ਜੇਲ੍ਹਾਂ ਵਿੱਚ ਸੜਨਾ ਪੈਂਦਾ। ਬਤੌਰ ਆਪਣੇ ਹੱਕਾਂ ਲਈ ਅੱਜ ਦੂਹਰੀ ਲੜਾਈ ਨਾ ਲੜਨੀ ਪੈਂਦੀ।"

"ਹਿੰਦੂ-ਸਿੱਖ ਏਕਤਾ ਕਦੇ ਨਹੀਂ ਹੋ ਸਕਦੀ। ਬਾਕੀ ਰਿਹਾ ਹਿੰਦੂ-ਸਿੱਖ ਭਾਈ-ਭਾਈ ਦਾ ਸੁਆਲ। ਇਹ ਵੀ ਮਹਿਜ਼ ਕਲਪਨਾ ਤੋਂ ਵੱਧ ਕੁਝ ਨਹੀਂ। ਜਿਹੜਾ ਹਿੰਦੂ, ਸਿੱਖਾਂ ਦੇ ਪਿਤਾ ਨਾਲ ਦਗ਼ਾ ਕਰਦਾ ਏ, ਦਾਦੇ-ਪੜਦਾਦੇ ਨਾਲ ਦਗ਼ਾ ਕਰਦਾ ਏ, ਉਹ ਸਿੱਖਾਂ ਦਾ ਭਾਈ ਕਿਸ ਤਰ੍ਹਾਂ ਹੋਇਆ? ਸਾਹਿਬਜ਼ਾਦਿਆਂ ਨੂੰ ਫੜਾਉਣ ਤੇ ਮਰਾਉਣ ਵਾਲੇ ਹਿੰਦੂ! ਅਬਦਾਲੀ ਨੂੰ ਸੱਦ ਕੇ ਸਿੱਖਾਂ ਦਾ ਕਤਲੇਆਮ ਕਰਵਾਉਣ ਵਾਲੇ ਹਿੰਦੂ! ਪੰਚਮ ਪਾਤਿਸ਼ਾਹ ਦੇ ਸਿਰ 'ਤੇ ਤੱਤੀ ਰੇਤਾ ਪਵਾਉਣ ਵਾਲਾ ਹਿੰਦੂ! ਅਨੰਦਪੁਰ ਦੇ ਕਿਲ੍ਹੇ 'ਤੇ ਹਮਲੇ ਕਰਨ ਵਾਲੇ ਹਿੰਦੂ! ਸਿੱਖ ਰਾਜ ਖ਼ਤਮ ਕਰਨ ਵਾਲੇ ਹਿੰਦੂ! ਭਾਈ ਮਹਾਰਾਜ ਸਿੰਘ ਨੂੰ ਫੜਾਉਣ ਵਾਲਾ ਹਿੰਦੂ! ਭਗਤ ਸਿੰਘ ਨੂੰ ਮਰਵਾਉਣ ਵਾਲੇ ਹਿੰਦੂ! ਭਾਈ ਤਾਰੂ ਸਿੰਘ ਤੇ ਏਮਨਾਬਾਦ ਵਿੱਚ ਕਤਲਾਮ ਕਰਨ ਵਾਲੇ ਹਿੰਦੂ! ਮਨੁੱਖੀ ਇਤਿਹਾਸ ਵਿੱਚ ਅਜਿਹੀਆਂ ਇੱਕ ਨਹੀਂ ਹਜ਼ਾਰਾਂ ਮਿਸਾਲਾਂ ਹਨ। ਫਿਰ ਹਿੰਦੂ-ਸਿੱਖ ਭਾਈ-ਭਾਈ ਕਿਵੇਂ ਹੋਇਆ? ਮੈਂ ਦੁਸ਼ਮਣ ਤਾਂ ਮੰਨ ਸਕਦਾ ਪਰ ਭਾਈ ਨਹੀਂ।" ਜਨਰਲ ਹਰੀ ਸਿੰਘ ਨੇ ਮੇਜ਼ 'ਤੇ ਹੱਥ ਮਾਰ ਕੇ ਜ਼ੋਰ ਨਾਲ ਆਖਿਆ।

ਦੂਸਰੀ ਮੇਜ਼ 'ਤੇ ਬੈਠੇ ਦੋ ਲਾਲੇ ਬਿੱਟਰ-ਬਿੱਟਰ ਝਾਕ ਰਹੇ ਸੀ।

"ਐਤਕੀਂ ਪਿਛਲੀਆਂ ਗਲਤੀਆਂ ਦੁਹਰਾਈਆਂ ਨਹੀਂ ਜਾਣਗੀਆਂ। ਹਰ ਫ਼ੈਸਲਾ ਮੱਦੇ-ਨਜ਼ਰ ਰੱਖਿਆ ਜਾਏਗਾ। ਕੌਮ ਦੀ ਕਿਸਮਤ ਦਾ ਫ਼ੈਸਲਾ ਜੂਸ ਦੀਆਂ ਘੁੱਟਾਂ ਨਾਲ ਨਹੀਂ, ਸਗੋਂ ਤਲਵਾਰ ਨੂੰ ਸਾਹਮਣੇ ਰੱਖ ਕੇ ਕੀਤਾ ਜਾਏਗਾ ਤਾਂਕਿ ਆਉਣ ਵਾਲੀ ਪੀੜ੍ਹੀ ਸੰਘਰਸ਼ਾਂ ਦੇ ਚੱਕਰ ਤੋਂ ਬਚੀ ਰਹੇ," ਜਨਰਲ ਲਾਭ ਸਿੰਘ ਕਹਿ ਕੇ ਉੱਠ ਪਿਆ।

ਉਹ ਬਾਬੇ ਨੂੰ ਪੈਸੇ ਦੇ ਕੇ ਬਾਹਰ ਆ ਗਏ।

ਉਨ੍ਹਾਂ ਰਿਕਸ਼ਾ ਲਿਆ ਤੇ ਦਰਬਾਰ ਸਾਹਿਬ ਪਹੁੰਚ ਗਏ। ਕੰਪਲੈਕਸ ਦਾ ਪਵਿੱਤਰ ਵਾਤਾਵਰਨ ਰੂਹਾਨੀ ਉਪਦੇਸ਼ ਦਾ ਪ੍ਰਤੀਕ ਸੀ। ਨਾਮ-ਸਿਮਰਨ ਦਾ ਪ੍ਰਵਾਹ ਚੱਲ ਰਿਹਾ ਸੀ। ਜਨਰਲ ਲਾਭ ਸਿੰਘ ਨੇ ਹਰਿਮੰਦਰ ਸਾਹਿਬ ਨੂੰ ਨਮਸਕਾਰ ਕੀਤੀ।

ਸੰਸਾਰ ਦੇ ਇਤਿਹਾਸ ਵਿੱਚ ਇਹ ਅਦੁੱਤੀ ਮਿਸਾਲ ਏ।

ਉਹ ਦੋਵੇਂ ਅਕਾਲ ਤਖ਼ਤ ਸਾਹਿਬ 'ਤੇ ਚਲੇ ਗਏ। ਉਥੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸਰਪ੍ਰਸਤੀ ਥੱਲੇ ਕੌਮੀ ਮਰਜੀਵੜਿਆਂ ਦੀ ਮੀਟਿੰਗ ਹੋ ਰਹੀ ਸੀ। ਸਾਰੇ ਸਿੰਘ ਸ਼ਾਂਤ-ਚਿਤ ਬੈਠੇ ਸਨ। ਉਨ੍ਹਾਂ ਦੇ ਚਿਹਰਿਆਂ 'ਤੇ ਨਾ ਡਰ ਸੀ ਨਾ ਭੈਅ।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸਭ ਦੀਆਂ ਡਿਊਟੀਆਂ ਲਾ ਦਿੱਤੀਆਂ।

ਸੁਰਿੰਦਰ ਸਿੰਘ ਸੋਢੀ ਦੀ ਡਿਊਟੀ ਭਜਨ ਲਾਲ ਨੂੰ ਗੱਡੀ ਚਾੜ੍ਹਨ ਦੀ, ਸਵਰਨ ਸਿੰਘ ਤੇ ਮਨਜੀਤ ਸਿੰਘ ਦੀ ਭੱਟੀ ਨੂੰ, ਜਨਰਲ ਲਾਭ ਸਿੰਘ ਤੇ ਵਧਾਵਾ ਸਿੰਘ ਦੀ ਡਿਊਟੀ ਡੀ.ਐਸ.ਪੀ. ਬਚਨ ਸਿੰਘ ਰਿਟਾਇਰਡ ਨੂੰ ਸੋਧਣ ਦੀ ਲਗਾ ਦਿੱਤੀ। ਡਿਊਟੀਆਂ ਲਗਾ ਕੇ ਮੀਟਿੰਗ ਬਰਖ਼ਾਸਤ ਕਰ ਦਿੱਤੀ।

ਪ੍ਰੋਗਰਾਮ ਬਣਾਇਆ ਗਿਆ।

ਸੂਹੀਏ ਨੇ ਆ ਕੇ ਸਾਰੀ ਜਾਣਕਾਰੀ ਦੇ ਦਿੱਤੀ।

'ਚੱਕਦੂੰ-ਚੱਕਦੂੰ' ਕਰਦਾ ਮੋਟਰਸਾਈਕਲ ਕੰਪਲੈਕਸ 'ਚੋਂ ਨਿਕਲਿਆ। ਮੋਟਰਸਾਈਕਲ 'ਤੇ ਦੋ ਯੋਧੇ ਸਵਾਰ ਸਨ। ਇੱਕ ਵਧਾਵਾ ਸਿੰਘ ਤੇ ਦੂਸਰਾ ਸੁੱਖਾ ਸਿਪਾਹੀ ਉਰਫ਼ ਜਨਰਲ ਲਾਭ ਸਿੰਘ! ਅਜ਼ਾਦ ਜ਼ਿੰਦਗੀ ਦਾ ਸੁਆਦ ਮਾਨਣ ਵਾਲਿਆਂ ਨੂੰ ਬਰਬਾਦ ਕਰਨ ਵਾਲੇ ਬੁੱਚੜ ਹਾਕਮਾਂ ਦਾ ਕਾਲ! ਦੁਸ਼ਟਾਂ ਦੇ ਘਰਾਂ 'ਚ ਸਿਆਪੇ ਪਾਉਣ ਵਾਲਾ ਯੋਧਾ! ਜਦ ਉਹ ਬਾਹਰ ਨਿਕਲੇ ਤਾਂ ਚੌਕ 'ਚ ਤਾਇਨਾਤ ਸੀ.ਆਰ.ਪੀ.ਐਫ. ਨੇ ਅੱਖਾਂ ਮੀਟ ਲਈਆਂ। ਜਾਣ ਬੁੱਝ ਕੇ ਮੌਤ ਨੂੰ 'ਜੀ ਆਇਆਂ' ਕੌਣ ਆਖਦਾ ਏ? ਬੇਸ਼ੁਮਾਰ ਭੀੜ ਵਿਚੋਂ ਮੋਟਰਸਾਈਕਲ ਤੀਰ ਵਾਂਗ ਲੰਘ ਗਿਆ। ਜਿਵੇਂ ਮੱਛਲੀ ਤੇ ਮਗਰਮੱਛ ਲਹਿਰਾਂ ਨੂੰ ਚੀਰ ਕੇ ਲੰਘ ਜਾਂਦੇ ਨੇ। ਮੋਟਰਸਾਈਕਲ ਚਲਾਉਣ ਵਾਲਾ ਹੱਦੋਂ ਵੱਧ ਟਰੇਂਡ ਸੀ, ਜਿਹੜਾ ਮੋਟਰਸਾਈਕਲ ਨੂੰ ਸੂਈ ਦੇ ਨੱਕੇ ਥਾਣੀਂ ਕੱਢ ਦੇਣ ਦੇ ਸਮਰੱਥ ਸੀ। ਇਹ ਸਾਰੀ ਕਰਾਮਾਤ ਪਰਮਵੀਰ ਚੱਕਰ ਵਿਜੇਤਾ ਜਨਰਲ ਸ਼ਬੇਗ ਸਿੰਘ ਦੀ ਸੀ।

"ਵਧਾਵਿਆ! ਭਲਾ ਫੁੱਲ ਤੇ ਮਨੁੱਖ ਵਿੱਚ ਕੀ ਅੰਤਰ ਏ?" ਜਨਰਲ ਲਾਭ ਸਿੰਘ ਨੇ ਚੁੱਪ ਤੋੜੀ। ਉਹ ਡਟਿਆ ਬੈਠਾ ਸੀ।

"ਅੰਤਰ?" ਵਧਾਵਾ ਸਿੰਘ ਬੋਲਿਆ, "ਮੇਰੇ ਖ਼ਿਆਲ 'ਚ ਬੜਾ ਅੰਤਰ ਏ, ਜ਼ਮੀਨ ਅਸਮਾਨ ਦਾ ਅੰਤਰ ਏ।"

"ਕਿਵੇਂ?"

"ਦੇਖ, ਫੁੱਲ ਨੂੰ ਟਾਹਣੀ ਨਾਲੋਂ ਕੋਈ ਵੀ ਤੋੜ ਲਵੇ, ਕੋਈ ਸਜ਼ਾ ਨਹੀਂ, ਕੋਈ ਜ਼ੁਲਮ ਨਹੀਂ ਜਦ ਕਿ ਇਹ ਜ਼ੁਲਮ ਹੀ ਨਹੀਂ, ਸਗੋਂ ਬੱਜਰ ਪਾਪ ਏ। ਪਰ ਮਨੁੱਖ ਦਾ ਕਤਲ ਹੋ ਜਾਵੇ, ਭਾਵੇਂ ਜ਼ਾਲਮ-ਦੁਸ਼ਟ ਵੀ ਕਿਉਂ ਨਾ ਹੋਵੇ? ਕਾਨੂੰਨ ਝੱਟ ਹਰਕਤ ਵਿੱਚ ਆ ਜਾਂਦੈ। ਮੁਜਰਮ ਨੂੰ ਫਾਂਸੀ ਜਾਂ ਉਮਰ ਕੈਦ ਦੀ ਸਜ਼ਾ ਦਿੱਤੀ ਜਾਂਦੀ ਏ। ਕੀ ਫੁੱਲ ਨੂੰ ਕਤਲ ਕਰਨ ਵੇਲੇ ਵੀ ਕਾਤਲ ਨੂੰ ਸਜ਼ਾ ਭੁਗਤਨੀ ਪਈ ਏ—ਹਰਗਿਜ਼ ਨਹੀਂ। ਏਹੀ ਅੰਤਰ ਏ ਮਨੁੱਖ ਤੇ ਫੁੱਲ ਦੀ ਜ਼ਿੰਦਗੀ ਵਿੱਚ!" ਵਧਾਵਾ ਸਿੰਘ ਨੇ ਖੁੱਲ੍ਹੇ ਤੇ ਸਾਫ਼ ਸਪੱਸ਼ਟ ਸ਼ਬਦਾਂ ਵਿੱਚ ਅੰਤਰ ਦੱਸਿਆ।



"ਨਹੀਂ!" ਜਨਰਲ ਲਾਭ ਸਿੰਘ ਬੋਲਿਆ, "ਤੇਰਾ ਉੱਤਰ ਸਾਰਥਕ ਨਹੀਂ, ਨਾ ਹੀ ਯਥਾਰਥ ਨਾਲ ਮੇਲ ਖਾਂਦਾ ਏ।"

"ਮਤਲਬ?"

"ਮੇਰੇ ਸੁਆਲ ਨੂੰ ਵਰਤਮਾਨ ਸਮੇਂ ਦੀ ਕਸੌਟੀ 'ਤੇ ਰਗੜ—ਪਹਿਲਾਂ ਸੁਆਲ ਨੂੰ ਸਮਝ ਤੇ ਫਿਰ ਉੱਤਰ ਦੇਹ।"

"ਤੇਰੇ ਕਹਿਣ ਦਾ ਮਤਲਬ ਕੀ ਏ?" ਵਧਾਵਾ ਸਿੰਘ ਨੇ ਜਵਾਬ ਦੇਣ ਦੀ ਬਜਾਏ ਜਨਰਲ ਲਾਭ ਸਿੰਘ ਤੋਂ ਪੁੱਛਿਆ।

"ਸੁਣ," ਜਨਰਲ ਲਾਭ ਸਿੰਘ ਬੋਲਿਆ, "ਫੁੱਲ ਤੇ ਮਨੁੱਖ ਵਿੱਚ ਅੰਤਰ ਇਹ ਆ ਕਿ ਇੱਕ ਮਨੁੱਖ, ਮਨੁੱਖਤਾ ਨੂੰ ਤਿਆਗ ਕੇ, ਦੂਜੇ ਮਨੁੱਖ 'ਤੇ ਜਬਰ-ਜ਼ੁਲਮ, ਧੱਕਾ, ਬੇਇਨਸਾਫ਼ੀ ਆਦਿ ਵਰਗੇ ਘਿਨਾਉਣੇ ਅੱਤਿਆਚਾਰ ਕਰਦਾ ਏ। ਮਨੁੱਖ, ਮਨੁੱਖ ਨੂੰ ਮਾਰਨ ਲਈ ਕਾਨੂੰਨ ਘੜਦਾ ਏ। ਕਈ ਵਿਉਂਤਾਂ ਬਣਾਉਂਦਾ ਏ। ਪਰ ਇੱਕ ਫੁੱਲ ਦੂਜੇ ਫੁੱਲ ਨੂੰ ਖ਼ਤਮ ਜਾਂ ਨਸ਼ਟ ਕਰਨ ਲਈ ਕਦੇ ਨਹੀਂ ਸੋਚਦਾ। ਰੰਗ, ਸੁਗੰਧ ਤੇ ਕੋਮਲਤਾ ਨੂੰ ਤਿਆਗ ਕੇ, ਬਾਕੀ ਫੁੱਲਾਂ 'ਤੇ ਹਕੂਮਤ ਕਰਨ ਲਈ ਕੋਈ ਕੁਕਰਮ ਨਹੀਂ ਕਰਦਾ। ਮਨੁੱਖ, ਮਨੁੱਖ ਦਾ ਵੈਰੀ ਬਣ ਸਕਦਾ ਏ, ਪਰ ਫੁੱਲ, ਫੁੱਲ ਦਾ ਵੈਰੀ ਕਦੇ ਨਹੀਂ ਬਣਦਾ।" ਜਨਰਲ ਲਾਭ ਸਿੰਘ ਨੇ ਆਪਣਾ ਲੈਕਚਰ ਝਾੜਿਆ। ਕੁਝ ਮਿੰਟ ਰੁਕ ਕੇ ਫਿਰ ਬੋਲਿਆ, "ਮਨੁੱਖ ਜਿੰਨਾ ਬੁੱਧੀਮਾਨ ਪ੍ਰਚਾਰਿਆ ਜਾਂਦਾ ਏ, ਸਹੀ ਅਰਥਾਂ ਵਿੱਚ ਉਨਾ ਬੁੱਧੀਮਾਨ ਨਹੀਂ। ਮਨੁੱਖ ਅਨੇਕਾਂ ਰੂਪਾਂ ਵਿੱਚ ਵੰਡਿਆ ਹੋਇਆ ਏ ਪਰ ਫੁੱਲ ਦਾ ਇੱਕ ਈ ਰੂਪ ਏ। ਉਹ ਵੀ ਰੰਗ, ਸੁਗੰਧ ਤੇ ਕੋਮਲਤਾ ਨਾਲ ਭਰਪੂਰ! ਪਰ ਮਨੁੱਖ ਕਦੇ ਇਨਸਾਨ, ਕਦੇ ਸ਼ੈਤਾਨ, ਕਦੇ ਰਾਖਸ਼, ਕਦੇ ਫਰਿਸ਼ਤਾ, ਕਦੇ ਜਾਬਰ, ਕਦੇ ਚੋਰ, ਕਦੇ ਦੁਰਾਚਾਰੀ, ਕਦੇ ਫ਼ਕੀਰ, ਕਦੇ ਹੈਵਾਨ ਬਣ ਜਾਂਦਾ ਹੈ। ਇਹ ਪਾਪ, ਜ਼ੁਲਮ, ਬਲਾਤਕਾਰ, ਗੁੰਡਾਗਰਦੀ, ਸਭ ਕੁਕਰਮ ਕਰਦਾ ਏ, ਪਰ ਫੁੱਲ ਇਨ੍ਹਾਂ ਸਭਨਾਂ ਤੋਂ ਨਿਰਲੇਪ ਏ।"

"ਵੱਟ ਮੀਨਜ਼, ਆਈ ਨਾਟ ਅੰਡਰਸਟੈਂਡ?" ਵਧਾਵਾ ਸਿੰਘ ਵਿੱਚੋਂ ਬੋਲਿਆ। ਉਹਨੂੰ ਜਨਰਲ ਲਾਭ ਸਿੰਘ ਦੀਆਂ ਗੁੰਝਲਦਾਰ ਗੱਲਾਂ ਦੀ ਸਮਝ ਨਹੀਂ ਸੀ ਪੈ ਰਹੀ।

"ਮੇਰਾ ਮਤਲਬ ਬੁੱਚੜ ਹਾਕਮਾਂ ਤੋਂ ਹੈ, ਜਿਹੜੇ ਸ਼ਮ੍ਹਾਂ ਦੇ ਪ੍ਰਵਾਨਿਆਂ ਨੂੰ ਗੋਲੀਆਂ ਨਾਲ ਭੁੰਨਦੇ ਆ। ਫੋਕੀ ਸ਼ੋਹਰਤ ਲਈ ਇਨਕਲਾਬੀ ਯੋਧਿਆਂ ਦੇ ਲਹੂ ਨਾਲ ਹੱਥ ਰੰਗਦੇ ਆ। ਤੂੰ ਵੀ ਮਨੁੱਖ ਏਂ, ਮੈਂ ਵੀ ਮਨੁੱਖ ਆਂ ਅਤੇ ਡੀ.ਐਸ.ਪੀ. ਬਚਨ ਸਿੰਘ ਵੀ ਮਨੁੱਖ ਏ। ਹੁਣ ਤਾਂ ਸਮਝ ਗਿਆ ਏਂ ਨਾ, ਵਧਾਵਾ ਸਿਹਾਂ!" ਜਨਰਲ ਲਾਭ ਸਿੰਘ ਨੇ ਕਿਹਾ।

"ਅੱਛਾ, ਹੁਣ ਪਤਾ ਲੱਗਿਐ ਕਿ ਜਨਾਬ ਕਿਹੜੇ ਸਟੇਸ਼ਨ ਤੋਂ ਬੋਲ ਰਿਹਾ ਏ।" ਵਧਾਵਾ ਸਿੰਘ ਗੱਲ ਦਾ ਭਾਵ ਸਮਝ ਕੇ ਬੋਲਿਆ, "ਜਦ ਜਾਬਰ ਈ ਨਾ

ਰਿਹਾ ਤਾਂ ਦੁਨੀਆਂ ਵਿੱਚੋਂ ਇਤਿਹਾਸ ਨਾਂ ਦੀ ਸ਼ੈਅ ਈ ਖ਼ਤਮ ਹੋ ਜਾਏਗੀ—ਹੌਲਦਾਰਾ! ਜ਼ਾਲਮ-ਮਜ਼ਲੂਮ ਦੀ ਟੱਕਰ ਵਿੱਚੋਂ ਇਤਿਹਾਸ ਜਨਮ ਲੈਂਦਾ ਏ ਜਾਂ ਇੰਝ ਸਮਝ ਲੈ ਕਿ ਜ਼ਾਲਮ-ਮਜ਼ਲੂਮ ਦੋਵੇਂ ਪਤੀ-ਪਤਨੀ ਹਨ ਜਿਹੜੇ ਇਤਿਹਾਸ ਨਾਂ ਦੇ ਬੱਚੇ ਨੂੰ ਜਨਮ ਦਿੰਦੇ ਆ।" ਵਧਾਵਾ ਸਿੰਘ ਨੇ ਆਪਣੀ ਸੋਚ ਅਨੁਸਾਰ ਉੱਤਰ ਦਿੱਤਾ।

"ਬਿਲਕੁੱਲ ਠੀਕ ਕਿਹੈ ਤੂੰ!" ਜਨਰਲ ਲਾਭ ਸਿੰਘ ਨੇ 'ਹਾਂ' ਵਿੱਚ 'ਹਾਂ' ਮਿਲਾਈ।

ਮੋਟਰਸਾਈਕਲ ਉੱਡਿਆ ਜਾਂਦਾ ਸੀ। ਸ਼ਹਿਰ ਵਿੱਚ ਥਾਂ-ਥਾਂ 'ਤੇ ਨਾਕੇ ਲੱਗੇ ਸਨ ਪਰ ਉਨ੍ਹਾਂ ਨੂੰ ਕਿਸੇ ਵੀ ਨਾ ਰੋਕਿਆ। ਕਈ ਥਾਈਂ ਤਾਂ ਸੀ.ਆਰ.ਪੀ.ਐਫ. ਵਾਲੇ ਡਰ ਕੇ ਦੁਕਾਨਾਂ 'ਚ ਵੜ ਗਏ ਸਨ। ਅਜੇ ਥੋੜ੍ਹੇ ਦਿਨ ਈ ਹੋਏ ਸੀ ਕਿ ਅੱਤਵਾਦੀਆਂ ਨੇ ਸੀ.ਆਰ.ਪੀ.ਐਫ. ਦੀ ਚੌਕੀ 'ਤੇ ਹਮਲਾ ਕਰ ਕੇ ਸਭ ਨੂੰ ਧੁਰ ਦੇ ਟਿਕਟ ਦੇ ਦਿੱਤੇ ਸਨ।

ਪੰਜਾਬ ਦੇ ਹਾਲਾਤ ਹੱਦੋਂ ਵੱਧ ਵਿਗੜ ਚੁੱਕੇ ਸਨ। ਪੰਜਾਬ ਵਿੱਚ ਸਿੰਘਾਂ ਦਾ ਬੋਲ-ਬਾਲਾ ਸੀ। ਸਰਕਾਰੀ ਮਸ਼ੀਨਰੀ ਖਾੜਕੂ ਸਿੰਘਾਂ ਤੋਂ ਥਰ-ਥਰ ਕੰਬਦੀ ਸੀ। ਕੋਈ ਡਰਦਾ ਸਾਹ ਤੱਕ ਨਹੀਂ ਸੀ ਕੱਢਦਾ। ਸਿੰਘਾਂ ਦਾ ਸੁਨੇਹਾ ਪਹੁੰਚਣ ਨਾਲ ਈ ਵੱਡੇ-ਵੱਡੇ ਅਫ਼ਸਰਾਂ ਨੂੰ ਦਿਲ ਦੇ ਦੌਰੇ ਪੈਣੇ ਸ਼ੁਰੂ ਹੋ ਜਾਂਦੇ ਸੀ।

ਅੰਮ੍ਰਿਤਸਰ, ਗੁਰਦਾਸਪੁਰ, ਫਿਰੋਜ਼ਪੁਰ ਤੇ ਕਪੂਰਥਲਾ ਵਿੱਚ ਤਾਂ ਸੀ.ਆਰ.ਪੀ.ਐਫ. ਦਾ ਬੁਰਾ ਹਾਲ ਸੀ। ਉਨ੍ਹਾਂ ਦੀ ਜਿੰਦ ਹਰ ਵੇਲੇ ਸਾਹ-ਸਾਹ ਕਰਦੀ ਰਹਿੰਦੀ ਸੀ। ਅਣਪਛਾਤੇ ਵਿਅਕਤੀ ਪਾਬੰਦੀ ਦੇ ਬਾਵਜੂਦ ਵੀ ਘੁੰਮਦੇ ਸਨ। ਹਰ ਰੋਜ਼ ਕਤਲ ਹੁੰਦੇ ਸਨ। ਪੁਲੀਸ ਵੀ ਮਰਦੀ ਸੀ ਪਰ ਅਣਪਛਾਤੇ ਵਿਅਕਤੀ ਫ਼ਰਾਰ ਹੋਣ ਵਿੱਚ ਕਾਮਯਾਬ ਹੁੰਦੇ ਸਨ।

ਗਿਆਨੀ ਬਚਨ ਸਿੰਘ ਡੀ.ਐਸ.ਪੀ. ਨੇ ਬੜੇ ਸਿੰਘਾਂ ਦਾ ਖ਼ੂਨ ਪੀਤਾ ਸੀ। ਕਈ ਨਿਰਦੋਸ਼ ਅੰਮ੍ਰਿਤਧਾਰੀ ਨੌਜਵਾਨ ਫੜ ਕੇ; ਅੰਨ੍ਹਾ ਤਸ਼ੱਦਦ ਕਰ ਕੇ ਨਕਾਰੇ ਕਰ ਦਿੱਤੇ ਸੀ। ਕਈ ਸਿੰਘਾਂ ਦੇ ਖ਼ੂਨ ਨਾਲ ਹੱਥ ਰੰਗੇ ਸੀ। ਪੰਜਾਬ ਦੀ ਅਣਖਹੀਣ ਪੁਲੀਸ ਚੰਦ ਟਕਿਆਂ ਦੀ ਖ਼ਾਤਰ ਆਪਣੇ ਹੀ ਭਰਾਵਾਂ ਦਾ ਕਤਲ ਕਰਦੀ। ਉਨ੍ਹਾਂ 'ਤੇ ਬੇਪਨਾਹ ਜਬਰ ਤੇ ਤਸ਼ੱਦਦ ਢਾਹੁੰਦੀ। ਹਿੰਦੂ ਬਹੁਗਿਣਤੀ ਦੀ ਮਾਨਸਿਕ ਤੌਰ 'ਤੇ ਗ਼ੁਲਾਮ ਪੁਲੀਸ ਪੈਸੇ ਦੀ ਖ਼ਾਤਰ ਹੀਰਿਆਂ ਵਰਗੇ ਮੁੰਡੇ ਮਾਰ ਰਹੀ ਸੀ।

ਬਚਨਾ ਡਿਪਟੀ ਮੌਤ ਨੂੰ ਭੁੱਲਿਆ ਫਿਰਦਾ ਸੀ। ਉਹਨੂੰ ਮੌਤ ਚੇਤੇ ਨਹੀਂ ਸੀ। ਉਹ ਪਰਿਵਾਰ ਸਮੇਤ ਜੀਪ 'ਤੇ ਘਰ ਨੂੰ ਜਾ ਰਿਹਾ ਸੀ। ਸ਼ਾਇਦ ਬਾਜ਼ਾਰ 'ਚੋਂ ਕੁਝ ਸਾਮਾਨ ਵਗੈਰਾ ਲੈਣ ਆਇਆ ਸੀ ਜਾਂ ਕਿਸੇ ਹੋਰ ਕੰਮ ਆਇਆ ਸੀ। ਪੰਜਾਬੀ ਦੀ ਕਹਾਵਤ ਏ: 'ਮੌਤ ਤੇ ਗਾਹਕ ਕਿਸੇ ਨੂੰ ਪੁੱਛ ਕੇ ਨਹੀਂ



ਆਉਂਦੇ।' ਬਚਨੇ ਦਾ ਕਾਲ ਆ ਗਿਆ ਸੀ ਪਰ ਉਹ ਹੰਕਾਰ ਵਿੱਚ ਮਸਤਿਆ, ਅਗਲੀ ਸੀਟ 'ਤੇ ਫੁੱਲਿਆ ਬੈਠਾ ਸੀ। ਜੀਪ ਭੱਜੀ ਜਾਂਦੀ ਸੀ।

ਚੁਫੇਰੇ ਰੰਗ-ਬਰੰਗੀ ਭੀੜ ਸੀ। ਭੀੜ ਵਿੱਚ ਹਾਸਾ ਸੀ, ਸਹਿਮ ਸੀ, ਲੋਕਾਂ ਦੀ ਆਵਾਜਾਈ ਦਾ ਨਾ ਕੋਈ ਹਿਸਾਬ ਸੀ, ਨਾ ਲੇਖਾ!

"ਵਧਾਵਿਆ! ਆਪਣਾ ਸ਼ਿਕਾਰ ਜਾਂਦਾ ਏ।" ਜਨਰਲ ਲਾਭ ਸਿੰਘ ਨੇ ਜੀਪ ਦਾ ਨੰਬਰ ਵੇਖ ਕੇ ਕਿਹਾ। ਉਸ ਡਾਇਰੀ ਵੇਖੀ, ਠੀਕ ਸੀ।

"ਬਚਨਾ ਈ ਐ।"

"ਹਾਂ, ਸਾਰਾ ਟੱਬਰ-ਟੀਰ ਈ ਐ।"

"ਲਾਵਾਂ ਸਾਈਡ 'ਤੇ?" ਵਧਾਵਾ ਸਿੰਘ ਨੇ ਪੁੱਛਿਆ।

"ਇਹ ਵੀ ਕੋਈ ਪੁੱਛਣ ਵਾਲੀ ਗੱਲ ਏ।"

ਉਸ ਮੋਟਰਸਾਈਕਲ ਦੀ ਰੇਸ ਵਧਾ ਦਿੱਤੀ। ਮੀਟਰ ਦੀ ਸੂਈ ਝੱਟ ਵੀਹ ਨੰਬਰ ਅੱਗੇ ਚਲੀ ਗਈ। ਜਨਰਲ ਲਾਭ ਸਿੰਘ ਨੇ ਏਨੀ ਫੁਰਤੀ ਨਾਲ ਸਟੇਨਗੰਨ 'ਚੋਂ ਅੱਗ ਵਰ੍ਹਾਈ ਕਿ ਬਚਨੇ ਦੇ ਬਾਡੀਗਾਰਡ ਵੀ ਹੈਰਾਨ ਰਹਿ ਗਏ। ਸਟੇਨਗੰਨ ਦੇ ਬ੍ਰਸਟ ਨਾਲ ਡਰਾਈਵਰ ਤੇ ਬਚਨਾ ਮੂਧੇ ਹੋ ਗਏ। ਜੀਪ ਡਿੱਕੋਡੋਲੇ ਖਾਂਦੀ ਖੜ ਗਈ। ਜਨਰਲ ਲਾਭ ਸਿੰਘ ਨੇ ਮੈਗਜ਼ੀਨ ਚੜ੍ਹਾਇਆ ਤੇ ਘੋੜਾ ਨੱਪ ਦਿੱਤਾ। ਜੀਪ ਵਿਚਲੇ ਬਾਕੀ ਸਵਾਰ ਵੀ ਹਲਾਕ ਕਰ ਦਿੱਤੇ।

ਦੋਵੇਂ ਸ਼ੇਰ ਭਰੇ ਬਜ਼ਾਰ 'ਚ ਬਚਨਾ ਡਿਪਟੀ, ਉਹਦੀ ਕੁੜੀ, ਮੁੰਡਾ, ਘਰਵਾਲੀ ਤੇ ਬਾਡੀਗਾਰਡਾਂ ਨੂੰ ਮਾਰ ਕੇ ਸੁਰੱਖਿਆ ਫੋਰਸਾਂ ਦੇ ਸਾਹਮਣੇ ਫ਼ਰਾਰ ਹੋ ਗਏ। ਮੋਟਰਸਾਈਕਲ ਭੀੜ ਵਿੱਚ ਗੁੰਮ ਹੋ ਗਿਆ। ਪੈਟਰੋਲ ਦਾ ਸੜਿਆ ਧੂੰਆਂ ਸੜਕ 'ਤੇ ਖਿੱਲਰ ਗਿਆ।

ਜੀਪ ਲਹੂ-ਲੁਹਾਨ ਸੀ। ਸੜਕ 'ਤੇ ਖ਼ੂਨ ਵਗ ਰਿਹਾ ਸੀ। ਪੰਜ ਲਾਸ਼ਾਂ ਲਹੂ ਦੇ ਛੱਪੜ ਵਿੱਚ ਡੁੱਬੀਆਂ ਪਈਆਂ ਸਨ। ਕਿਸੇ ਵੀ ਮਰਦ ਦਾ ਹੌਸਲਾ ਨਾ ਪਿਆ ਕਿ ਉਨ੍ਹਾਂ ਨੂੰ ਚੁੱਕ ਕੇ ਹਸਪਤਾਲ ਪਹੁੰਚਾ ਸਕੇ।

ਮਨੁੱਖੀ ਲਹੂ ਨਾਲ ਹੱਥ ਰੰਗਣ ਵਾਲਾ ਬੁੱਚੜ ਬਚਨਾ ਸਦਾ ਦੀ ਨੀਂਦ ਸੁੱਤਾ ਪਿਆ ਸੀ। ਹਿੰਦੂਆਂ ਦਾ ਰਾਖਾ ਹਜ਼ਾਰਾਂ ਹਿੰਦੂਆਂ ਦੇ ਸਾਹਮਣੇ ਕਤਲ ਹੋ ਗਿਆ ਪਰ ਇੱਕ ਵੀ ਹਿੰਦੂ ਨੇ ਉਹਨੂੰ ਬਚਾਉਣ ਲਈ ਕੋਈ ਕੋਸ਼ਿਸ਼ ਨਾ ਕੀਤੀ।

ਇਸ ਘਟਨਾ ਤੋਂ ਪੰਜਾਬ ਪੁਲੀਸ ਨੂੰ ਸਬਕ ਸਿੱਖਣਾ ਚਾਹੀਦਾ ਹੈ ਕਿ ਉਹ ਜਿਨ੍ਹਾਂ ਦੀ ਖ਼ਾਤਰ ਆਪਣੇ ਭਰਾਵਾਂ ਤੇ ਪੁੱਤਰਾਂ ਨੂੰ ਮਾਰਦੇ ਹਨ, ਬਜ਼ੁਰਗਾਂ ਦੀਆਂ ਦਾੜ੍ਹੀਆਂ ਪੁੱਟਦੇ ਹਨ, ਮਾਵਾਂ ਦੀ ਬੇਇੱਜ਼ਤੀ ਕਰਦੇ ਹਨ, ਅੰਤ ਨੂੰ ਉਹਨਾਂ ਤੁਹਾਡੀ ਬਾਤ ਨਹੀਂ ਪੁੱਛਣੀ।

ਇਹ ਸਾਕਾ 13 ਫ਼ਰਵਰੀ, 1984 ਨੂੰ ਵਾਪਰਿਆ।

## -6-

*ਕਰ ਨੇਕ ਕਮਾਈ ਬੰਦੇ, ਤੂੰ ਮੁਫ਼ਤ ਖਾਣਾ ਛੋੜਦੇ।*
*ਝੂਠਾ ਇਹ ਸੰਸਾਰ, ਇਹਨੂੰ ਦਿਲ ਲਗਾਨਾ ਛੋੜਦੇ।*

14 ਅਪ੍ਰੈਲ ਵਾਲੇ ਦਿਨ ਗੁਰੂ ਰਾਮਦਾਸ ਸਰਾਂ ਤੇ ਲੰਗਰ ਦੇ ਸਾਹਮਣੇ ਸਿੰਧੀ ਰੈਸਟ ਹਾਊਸ ਵਿੱਚ ਚਾਹ-ਪਾਣੀ ਛਕਣ ਵਾਲਿਆਂ ਦੀ ਖਾਸੀ ਭੀੜ ਸੀ। ਭੀੜ ਵਿੱਚ ਮਰਦ, ਔਰਤਾਂ, ਬੱਚੇ-ਬੁੱਢੇ, ਗੱਭਰੂ ਤੇ ਅੱਧਖੜ ਮੌਜੂਦ ਸਨ। ਕੋਈ ਚਾਹ ਪੀ ਰਿਹਾ ਸੀ, ਕੋਈ ਪੂਰੀਆਂ ਛਕ ਰਿਹਾ ਸੀ, ਕੋਈ ਬਰਫ਼ੀ ਖਾ ਰਿਹਾ ਸੀ ਤੇ ਕੋਈ ਲੱਸੀ ਨਾਲ ਤਪਦਾ ਹਿਰਦਾ ਠਾਰ ਰਿਹਾ ਸੀ। ਰੰਗ-ਬਰੰਗੀ ਭੀੜ ਵਿੱਚ ਹਾਸਾ-ਮਜ਼ਾਕ ਚੱਲ ਰਿਹਾ ਸੀ। ਵੇਟਰ ਭੱਜੇ ਫਿਰਦੇ ਸਨ। ਹੋਟਲ ਦਾ ਮਾਲਕ ਕਾਊਂਟਰ 'ਤੇ ਚੌੜਾ ਹੋਇਆ ਬੈਠਾ ਸੀ। ਭੀੜ ਖਾਣ ਵਿੱਚ ਮਸਤ ਸੀ।

ਅਚਨਚੇਤ 'ਟੀਂ' ਕਰਦੀ ਗੋਲੀ ਚੱਲੀ। ਗੋਲੀ ਚੱਲਣ ਦੀ ਆਵਾਜ਼ ਨਾਲ ਲੋਕਾਂ ਵਿੱਚ ਹਫੜਾ-ਦਫੜੀ ਮੱਚ ਗਈ। ਇਸ ਹਫੜਾ-ਦਫੜੀ ਵਿੱਚ ਇੱਕ ਹੁਸੀਨ ਮੁਟਿਆਰ, ਗੁਰੂ ਰਾਮਦਾਸ ਲੰਗਰ ਵੱਲ ਦੌੜ ਗਈ।

ਉਹ ਦੌੜਦੀ ਹੋਈ ਬੋਲੀ—"ਮੈਂ ਆਪਣੀ ਇੱਜ਼ਤ ਦਾ ਬਦਲਾ ਲੈ ਲਿਆ ਏ।"

ਹੁਸੀਨ ਮੁਟਿਆਰ ਤੋਂ ਬਾਅਦ ਇੱਕ ਸਿੱਖ ਮੁੰਡਾ ਵੀ ਹੋਟਲ 'ਚੋਂ ਨਿਕਲ ਕੇ ਬਾਬਾ ਅਟੱਲ ਰਾਏ ਗੁਰਦੁਆਰੇ ਵੱਲ ਸਿੱਧਾ ਭੱਜ ਗਿਆ। ਲੋਕਾਂ ਦੇ ਵੇਖਦਿਆਂ-ਵੇਖਦਿਆਂ ਈ ਤੇਜਾ ਸਿੰਘ ਸਮੁੰਦਰੀ ਹਾਲ ਵਿੱਚ ਅਲੋਪ ਹੋ ਗਿਆ। ਹੁਸੀਨ ਮੁਟਿਆਰ ਕਿੱਧਰ ਨੂੰ ਗਈ, ਕੋਈ ਪਤਾ ਨਹੀਂ ਲੱਗਾ। ਇਹ ਗੱਲ ਸਪੱਸ਼ਟ ਸੀ ਕਿ ਉਹ ਕੋਈ ਹੋਰ ਭਾਣਾ ਵਰਤਾਉਣ ਗਈ ਸੀ।

ਸਿੰਧੀ ਹੋਟਲ ਦੇ ਚਾਰ-ਚੁਫੇਰੇ ਹਲਚਲ ਮੱਚ ਗਈ। ਗੋਲੀ ਨਾਲ ਮਰਨ ਵਾਲੇ ਵਿਅਕਤੀ ਦੀ ਪਛਾਣ ਝੱਟ ਹੀ ਹੋ ਗਈ। ਹੋਟਲ ਵਾਲਿਆਂ ਤੇ ਆਸ-ਪਾਸ ਦੇ ਲੋਕਾਂ ਨੇ ਝੱਟ ਪਛਾਣ ਲਿਆ। "ਉਹ ਕੌਣ ਸੀ" ਦਾ ਸੁਆਲ ਈ ਪੈਦਾ ਨਹੀਂ ਸੀ ਹੁੰਦਾ? ਮਰਨ ਵਾਲਾ ਗੋਲਡਨ ਟੈਂਪਲ ਕੰਪਲੈਕਸ ਦੀ ਜਾਣੀ-ਪਛਾਣੀ ਹਸਤੀ ਸੀ। ਭਾਵ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਕਮਾਂਡੋ ਆਰਮੀ ਦਾ ਫੀਲਡ ਮਾਰਸ਼ਲ ਸਰਦਾਰ ਸੁਰਿੰਦਰ ਸਿੰਘ ਸੋਢੀ ਸੀ! ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੱਜੀ ਬਾਂਹ! ਜੀਹਦਾ ਨਾਂ ਸੁਣ ਕੇ ਜ਼ਾਲਮ ਥਰ-ਥਰ ਕੰਬਦੇ ਸੀ।

ਉਹ ਸ਼ਹੀਦ ਹੋ ਗਿਆ ਸੀ।

ਸੁਰਿੰਦਰ ਸਿੰਘ ਸੋਢੀ ਦੀ ਲਾਸ਼ ਹੋਟਲ ਵਿੱਚ ਲਹੂ ਦੇ ਛੱਪੜ ਵਿੱਚ ਡੁੱਬੀ ਹੋਈ ਸੀ। ਸੂਰਮੇ ਦੀ ਹਿੱਕ 'ਚੋਂ ਗੁਲਾਬੀ ਲਹੂ ਦੀਆਂ ਵਗਦੀਆਂ ਧਾਰਾਂ ਨਵਾਂ



ਇਤਿਹਾਸ ਸਿਰਜ ਰਹੀਆਂ ਸੀ। ਹੋਟਲ ਵਿੱਚ ਸ਼ੰਨਾਟਾ ਛਾਇਆ ਹੋਇਆ ਸੀ। ਸੋਢੀ ਦੇ ਕਤਲ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਸਾਰੇ ਸ਼ਹਿਰ ਵਿੱਚ ਫੈਲ ਗਈ।

"ਸੋਢੀ ਮਾਰ'ਤਾ!"

"ਸੋਢੀ ਮਾਰ'ਤਾ!"

"ਬੜੀ ਮਾੜੀ ਹੋਈ।"

"ਹੁਣ ਜ਼ਰੂਰ ਕਹਿਰ ਵਰਤੇਗਾ।"

"ਅੱਤਵਾਦੀ ਪਤਾ ਨਈਂ ਕੀ-ਕੀ ਕਰਨਗੇ?"

"ਕਾਤਲ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੋਂ ਬਚ ਨਈਂ ਸਕਦੇ।"

ਥਾਂ-ਥਾਂ ਏਹੀ ਗੱਲਾਂ ਸੀ।

ਕੰਪਲੈਕਸ ਵਿੱਚ ਰੋਹ ਤੇ ਜੋਸ਼ ਦੀ ਲਹਿਰ ਦੌੜ ਗਈ। ਸਿੰਘਾਂ ਦੇ ਖ਼ੂਨ ਉਬਲਣ ਲੱਗ ਪਏ। ਅੱਖਾਂ ਵਿੱਚ ਖ਼ੂਨ ਉਤਰ ਆਇਆ। ਇਸ ਅਸਹਿ ਦੁੱਖ ਨਾਲ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਰੂਹ ਤੜਫ਼ ਉੱਠੀ। ਉਨ੍ਹਾਂ ਦੀਆਂ ਅੱਖਾਂ ਵਿੱਚ ਕਰੋਧ ਆ ਗਿਆ। ਰੋਹ ਤੇ ਗ਼ੁੱਸੇ ਦੀ ਭਾਵਨਾ ਨਾਲ ਚਿਹਰਾ ਲਾਲ ਸੁਰਖ ਹੋ ਗਿਆ। ਇਹ ਦੁਖਦਾਈ ਖ਼ਬਰ ਪਹੁੰਚਦਿਆਂ ਸਾਰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਿਕਟਵਰਤੀ ਸਾਥੀ ਪਲ ਵਿੱਚ ਇਕੱਠੇ ਹੋ ਗਏ। ਸਾਰੇ ਹਥਿਆਰਾਂ ਨਾਲ ਲੈੱਸ ਸਨ। ਕੰਪਲੈਕਸ ਦੇ ਚੋਣਵੇਂ ਯੋਧੇ ਸੰਤਾਂ ਦੇ ਹੁਕਮ ਦੀ ਉਡੀਕ ਵਿੱਚ ਖੜੇ ਸਨ।

"ਲਾਭ ਸਿੰਘ!"

"ਜੀ!" ਜਨਰਲ ਲਾਭ ਸਿੰਘ ਉਰਫ਼ ਸੁੱਖਾ ਸਿਪਾਹੀ ਹਾਜ਼ਰ ਸੀ।

"ਸਵੇਰ ਦਾ ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਸੁਰਿੰਦਰ ਸਿੰਘ ਸੋਢੀ ਦੇ ਕਾਤਲ ਗੱਡੀ ਚੜ੍ਹਨੇ ਚਾਹੀਦੇ ਹਨ। ਉਹ ਦੁਸ਼ਟ ਖਤਮ ਹੋਣਾ ਚਾਹੀਦੈ, ਜਿਨ੍ਹੇ ਸਾਡੀ ਬਾਂਹ ਨੂੰ ਹੱਥ ਪਾਇਆ ਏ। ਸੋਢੀ ਦੇ ਕਤਲ ਪਿੱਛੇ ਜ਼ਰੂਰ ਕੋਈ ਸਾਜ਼ਿਸ਼ ਏ।" ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਹੁਕਮ ਚਾੜ੍ਹ ਦਿੱਤਾ। ਸੰਤਾਂ ਦੀਆਂ ਅੱਖਾਂ 'ਚੋਂ ਅੱਗ ਵਰ੍ਹ ਰਹੀ ਸੀ।

"ਕੱਲ੍ਹ ਦਾ ਸੂਰਜ ਚੜ੍ਹਨ ਤੋਂ ਪਹਿਲਾਂ-ਪਹਿਲਾਂ ਸੋਢੀ ਦੀ ਸ਼ਹਾਦਤ ਦਾ ਬਦਲਾ ਅਵੱਸ਼ ਲਿਆ ਜਾਏਗਾ ਵਰਨਾ ਅਸੀਂ ਜ਼ਿੰਦਾ ਵਾਪਸ ਨਹੀਂ ਮੁੜਾਂਗੇ।" ਜਨਰਲ ਲਾਭ ਸਿੰਘ ਨੇ ਜਵਾਬ ਦਿੱਤਾ। ਉਸ ਗੁਰੂ ਰਾਮਦਾਸ ਨੂੰ ਮੱਥਾ ਟੇਕਿਆ। ਇੱਕ ਮਹਾਨ ਪ੍ਰਤਿੱਗਿਆ ਸੀ। ਜਨਰਲ ਲਾਭ ਸਿੰਘ ਦੀਆਂ ਅੱਖਾਂ ਲਾਲ ਸੁਰਖ ਸਨ। ਤਨ ਜੋਸ਼ ਨਾਲ ਕੰਬ ਰਿਹਾ ਸੀ।

ਜਨਰਲ ਲਾਭ ਸਿੰਘ ਦੀ ਅਗਵਾਈ ਵਿੱਚ ਸ਼ਸਤਰਧਾਰੀ ਕਮਾਂਡੋ ਦਸਤੇ ਨੇ ਕੰਮ ਸ਼ੁਰੂ ਕਰ ਦਿੱਤਾ।

ਜਨਰਲ ਲਾਭ ਸਿੰਘ ਨੇ ਕਈ ਬੁੱਚੜ ਮਾਰੇ।

ਬੁੱਚੜ ਜ਼ਾਲਮ ਟੱਬਰਾਂ ਸਣੇ ਗੱਡੀ ਚਾੜ੍ਹੇ।

ਕਮਾਂਡੋ ਦਸਤੇ ਨੇ ਸਭ ਤੋਂ ਪਹਿਲਾਂ 'ਇੱਜ਼ਤ ਦਾ ਬਦਲਾ ਲੈਣ ਵਾਲੀ ਔਰਤ' ਨੂੰ ਫੜਿਆ।

"ਬੋਲ ਸੋਢੀ ਨੂੰ ਕਿਸ ਨੇ ਮਾਰਿਆ ?" ਜਨਰਲ ਲਾਭ ਸਿੰਘ ਨੇ ਪੈਂਦੀ ਸੱਟੇ ਪੁੱਛਿਆ।

"ਮੈਨੂੰ ਕੋਈ ਪਤਾ ਨਈਂ—ਮੈਂ ਕੁਛ ਨਈਂ ਜਾਣਦੀ।" ਬਦਲਾ ਲੈਣ ਵਾਲੀ ਔਰਤ ਕੁਰਲਾ ਰਹੀ ਸੀ।

"ਸੋਢੀ ਦੇ ਕਾਤਲ ਤੇਰੇ ਹੱਡਾਂ 'ਚੋਂ ਕੱਢਣੇ ਆਂ—ਹਰਾਮਣੇ !" ਜਨਰਲ ਲਾਭ ਸਿੰਘ ਝੱਟ ਪੁਲੀਸ ਵਾਲੇ ਰੋਹਬ ਵਿੱਚ ਆ ਗਿਆ। ਉਹਦਾ ਤਾਂ ਦਿਲ ਮੱਚਿਆ ਪਿਆ ਸੀ।

"ਨਹੀਂ—ਨਹੀਂ—ਮੈਂ ਕੁਛ ਨਈਂ ਜਾਣਦੀ।" ਔਰਤ ਰੋਂਦੀ ਹੋਈ ਕਹਿ ਰਹੀ ਸੀ, "ਮੈਨੂੰ ਨਾਨਕ ਗੁਰੂ ਦੀ ਸਹੁੰ ! ਮੈਂ ਕੁਝ ਨਈਂ ਜਾਣਦੀ।"

"ਮਨਜੀਤ ! ਲੈ ਚੱਲੋ ਏਹਨੂੰ ਗੁਰੂ ਕੇ ਸੈਂਟਰ 'ਚ—ਇਹ ਕਹਿੰਦੀ ਏ ਮੈਂ ਕੁਝ ਨਈਂ ਜਾਣਦੀ। ਹੁਣੇ ਪਤਾ ਲੱਗਜੇਗਾ, ਇਹ ਜਾਣਦੀ ਏ ਕਿ ਨਹੀਂ।" ਜਨਰਲ ਲਾਭ ਸਿੰਘ ਹਰ ਸ਼ਬਦ ਚੱਬ-ਚੱਬ ਬੋਲ ਰਿਹਾ ਸੀ।

ਕਮਾਂਡੋ ਦਸਤਾ ਉਹਨੂੰ ਧੂਹ ਕੇ ਗੁਰੂ ਕੇ ਸੈਂਟਰ ਵਿੱਚ ਲੈ ਗਿਆ। ਇਹ 'ਗੁਰੂ ਕਾ ਸੈਂਟਰ' ਇੱਕ ਟੁੱਟਾ-ਭੱਜਾ ਤੇ ਪ੍ਰਾਈਵੇਟ ਕਮਰਾ ਸੀ। ਕਮਰੇ ਵਿੱਚ ਘੋਰ ਹਨੇਰਾ ਛਾਇਆ ਹੋਇਆ ਸੀ। ਜਨਰਲ ਲਾਭ ਸਿੰਘ ਨੇ ਸਵਿੱਚ ਦੱਬੀ ਤੇ ਕਮਰਾ ਰੋਸ਼ਨੀ ਨਾਲ ਭਰ ਗਿਆ। ਔਰਤ ਟੁੱਟੇ ਫ਼ਰਸ਼ 'ਤੇ ਪਈ ਸੀ। ਉਹਦੇ ਵਾਲ ਖਿੱਲਰ ਗਏ ਸਨ।

"ਟੰਗੋ ਏਹਨੂੰ ਪੁੱਠੀ ਤੇ ਚੰਗੀ ਤਰ੍ਹਾਂ ਕਰੋ ਪਰੇਡ ! ਫਿਰ ਦੇਖਾਂਗੇ ਇਹ ਬੋਲਦੀ ਏ ਕਿ ਨਹੀਂ। ਜਨਰਲ ਲਾਭ ਸਿੰਘ ਅੱਗੇ ਤਾਂ ਪੱਥਰ ਵੀ ਬੋਲ ਪੈਂਦੇ ਆ। ਤੂੰ ਜੀਭ ਦੇ ਹੁੰਦਿਆਂ ਹੋਇਆਂ ਵੀ ਕਿਉਂ ਨਹੀਂ ਬੋਲੇਗੀ ?" ਜਨਰਲ ਲਾਭ ਸਿੰਘ ਪੁਲੀਸ ਦੀ ਬੋਲੀ ਵਿੱਚ ਕਹਿ ਰਿਹਾ ਸੀ। ਉਹ ਇਨਟੈਰੋਗੇਟ ਸੈਂਟਰ ਦਾ ਇੰਚਾਰਜ ਸੀ।

ਕਮਾਂਡੋ ਦਸਤੇ ਨੇ ਔਰਤ ਦੀਆਂ ਮੁਸ਼ਕਾਂ ਬੰਨ੍ਹ ਕੇ ਛੱਤ ਨਾਲ ਲਟਕਾ ਦਿੱਤਾ। ਉਹਦਾ ਸਾਰਾ ਭਾਰ ਬਾਹਵਾਂ 'ਤੇ ਪੈ ਗਿਆ। ਔਰਤ ਪਹਿਲੇ ਕੁਟਾਪੇ ਨਾਲ ਈ ਦੁਹਾਈਆਂ ਪਾਉਣ ਲੱਗ ਪਈ। ਉਹਦੀਆਂ ਦਿਲ ਚੀਰਵੀਆਂ ਚੀਕਾਂ ਕੰਧਾਂ ਦੇ ਸੀਨੇ ਪਾੜ ਰਹੀਆਂ ਸੀ। ਔਰਤ ਦਾ ਬੁਰਾ ਹਾਲ ਹੋ ਗਿਆ। ਉਹਦੇ ਮੂੰਹ 'ਚੋਂ ਰਤ ਵੱਗਣ ਲੱਗ ਪਈ। ਕੁਟਾਪਾ ਜਾਰੀ ਸੀ। ਔਰਤ ਦੇ ਤਨ ਦਾ ਮਾਸ ਰੂੰ ਦੇ ਤੂੰਬਿਆਂ ਵਾਂਗ ਉੱਡ ਗਿਆ।

"ਹਾਏ ! ਮੈਂ ਮਰਗੀ—ਮੇਰਾ ਸੰਘ ਸੁੱਕ ਗਿਆ—ਹਾਏ ਮਾਂ ! ਬਚਾ ਲੈ—ਮੈਨੂੰ ਬਚਾ ਲੈ।" ਔਰਤ ਰੋ ਰਹੀ ਸੀ।



"ਕਿਉਂ—ਦੱਸਣਾ ਏ ਜਾਂ ਹੋਰ ਸੇਵਾ ਕਰਾਉਣੀ ਏਂ ?" ਜਨਰਲ ਲਾਭ ਸਿੰਘ ਨੇ ਪੁੱਛਿਆ।

"ਨਹੀਂ.....ਨਹੀਂ.....ਮੈਂ ਦੱਸਦੀ ਆਂ.....ਸਾਰਾ ਕੁਝ ਦੱਸਦੀ ਆਂ। ਮੈਨੂੰ ਥੱਲੇ ਲਾਹੋ—ਪਾਣੀ ਵੀ ਦਿਉ.....ਮੈਂ ਸਭ ਕੁਛ ਦੱਸਦੀ ਆਂ।" ਔਰਤ ਇੱਕ ਕੁਟਾਪੇ ਨਾਲ ਈ ਬਕਣ ਲੱਗ ਪਈ। ਉਹਦੇ ਬੁੱਲ੍ਹ ਲੱਕੜ ਵਾਂਗ ਖ਼ੁਸ਼ਕ ਸਨ। ਦਿਲ ਫੜੱਕ-ਫੜੱਕ ਕਰ ਰਿਹਾ ਸੀ। ਅੱਖਾਂ 'ਚੋਂ ਪਾਣੀ ਵਗ-ਵਗ ਕੇ ਗੱਲ੍ਹਾਂ 'ਤੇ ਜੰਮ ਗਿਆ। ਉਹ ਥਰ-ਥਰ ਕੰਬ ਰਹੀ ਸੀ।

ਇੱਕ ਸਿੰਘ ਪਾਣੀ ਲੈ ਆਇਆ।

ਔਰਤ ਨੂੰ ਥੱਲੇ ਲਾਹਿਆ।

ਉਸ ਪਾਣੀ ਪੀਤਾ, ਉਹਨੂੰ ਕੁਝ ਹੋਸ਼ ਆਈ।

"ਅੱਛਾ ! ਤੇਰਾ ਨਾਂ ਕੀ ਏ ?" ਜਨਰਲ ਲਾਭ ਸਿੰਘ ਨੇ ਪੁੱਛਿਆ ਤੇ ਟੇਪ ਰਿਕਾਰਡ ਔਨ ਕਰ ਦਿੱਤੀ।

"ਬਲਜੀਤ ਕੌਰ !"

"ਹੂੰ ! ਸੁਰਿੰਦਰ ਸਿੰਘ ਸੋਢੀ ਨੂੰ ਕਿਸ ਮਾਰਿਆ ? ਇਹ ਸਾਜ਼ਸ਼ ਕਿਸ ਨੇ ਘੜੀ ? ਕਿਥੇ ਬਹਿ ਕੇ ਘੜੀ ? ਇਸ ਸਾਜ਼ਸ਼ ਵਿੱਚ ਕੌਣ-ਕੌਣ ਸ਼ਾਮਲ ਏ ? ਸੋਢੀ ਨੂੰ ਮਾਰਨ ਦਾ ਅਸਲ ਮਨੋਰਥ ਕੀ ਏ ?" ਜਨਰਲ ਲਾਭ ਸਿੰਘ ਨੇ ਇੱਕੋ ਵਾਰ ਈ ਕਿੰਨੇ ਸਾਰੇ ਸੁਆਲ ਕਰ ਦਿੱਤੇ। ਉਹ ਛੇਤੀ-ਛੇਤੀ ਕਤਲ ਦਾ ਸੁਰਾਗ ਲੱਭਣਾ ਚਾਹੁੰਦਾ ਸੀ।

"ਸੁਣੋ !" ਬਲਜੀਤ ਕੌਰ ਮੂੰਹ ਤੋਂ ਮੁੜ੍ਹਕਾ ਪੂੰਝ ਕੇ ਬੋਲੀ, "ਇਹ ਸਾਜ਼ਸ਼ ਸੈਂਟਰ ਸਰਕਾਰ ਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਲੌਂਗੋਵਾਲ ਨੇ ਘੜੀ। ਤੇਜਾ ਸਿੰਘ ਸਮੁੰਦਰੀ ਹਾਲ ਵਿੱਚ ਮੀਟਿੰਗ ਹੋਈ।"

"ਇਸ ਸਾਜ਼ਸ਼ ਪਿੱਛੇ ਕਿਸ ਦਾ ਹੱਥ ਏ ?"

"ਸੈਂਟਰ ਸਰਕਾਰ ਦਾ।"

"ਮੀਟਿੰਗ ਵਿੱਚ ਕੀਹਨੇ-ਕੀਹਨੇ ਭਾਗ ਲਿਆ, ਭਾਵ ਕੌਣ-ਕੌਣ ਸ਼ਾਮਲ ਹੋਏ ?"

"ਸੰਤ ਲੌਂਗੋਵਾਲ, ਉਹਦਾ ਸਕੱਤਰ ਗੁਰਚਰਨ ਸਿੰਘ, ਮਲਕ ਸਿੰਘ ਭਾਟੀਆ, ਬੱਗਾ ਸਿੰਘ, ਛਿੰਦਾ, ਮੈਂ ਤੇ ਹੋਰ ਕਈ ਸਨ।"

"ਸੋਢੀ ਨੂੰ ਮਾਰਨ ਪਿੱਛੇ ਕੀ ਮਨੋਰਥ ਸੀ ?"

"ਉਹ ਕਹਿੰਦੇ ਸੀ ਕਿ ਸਾਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਤੋਂ ਖ਼ਤਰਾ ਏ। ਇਸ ਲਈ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਤੇ ਉਹਦੇ ਨਿਕਟਵਰਤੀ ਸਾਥੀਆਂ ਨੂੰ ਮਾਰਨ ਦੀ ਸਾਜ਼ਸ਼ ਰਚੀ। ਜੀਹਦਾ ਪਹਿਲਾ ਸ਼ਿਕਾਰ ਸੋਢੀ ਸੀ।" ਬਲਜੀਤ ਕੌਰ ਦੱਸ ਰਹੀ ਸੀ।

"ਸਭ ਤੋਂ ਪਹਿਲਾਂ ਸੋਢੀ ਨੂੰ ਹੀ ਕਿਉਂ ਮਾਰਿਆ ?"

"ਇਹ ਵੀ ਸਾਜ਼ਸ਼ ਸੀ।" ਬਲਜੀਤ ਕੌਰ ਬੋਲੀ, "ਗੁਰਚਰਨ ਸਿੰਘ ਦਾ ਕਹਿਣਾ ਸੀ ਕਿ ਜੇ ਪਹਿਲਾਂ ਕਿਸੇ ਹੋਰ ਨੂੰ ਮਾਰਿਆ ਤਾਂ ਸੋਢੀ ਨੇ ਕਿਸੇ ਨੂੰ ਵੀ ਨਹੀਂ ਛੱਡਣਾ। ਔਰ ਸਾਰਿਆਂ ਨੂੰ ਜਾਨ ਤੋਂ ਹੱਥ ਧੋਣੇ ਪੈਣਗੇ ਤੇ ਸਾਰੀ ਸਾਜ਼ਸ਼ ਧਰੀ-ਧਰਾਈ ਰਹਿ ਜਾਏਗੀ। ਇਸ ਕਰਕੇ ਸਭ ਤੋਂ ਪਹਿਲਾਂ ਸੋਢੀ ਨੂੰ ਮਾਰਨ ਦੀ ਸਕੀਮ ਬਣਾਈ ਗਈ।"

"ਹੋਰ ਕਿਸ-ਕਿਸ ਨੂੰ ਮਾਰਨ ਦਾ ਵਿਚਾਰ ਸੀ ?"

"ਸੰਤ ਜੀ, ਉਨ੍ਹਾਂ ਦਾ ਪੀ.ਏ. ਤੇ ਡਰਾਇਵਰ !"

"ਹੋਰ ਕੀਹਨੂੰ ?"

"ਪਤਾ ਨਹੀਂ।"

"ਹੁਣੇ ਪਤਾ ਲੱਗਜੂ।" ਜਨਰਲ ਲਾਭ ਸਿੰਘ ਨੇ ਘੁਕਾ ਕੇ ਥੱਪੜ ਮਾਰਿਆ।

"ਨਹੀਂ, ਮੈਨੂੰ ਪਤਾ ਨਹੀਂ, ਗੁਰੂ ਦੀ ਸਹੁੰ ! ਮੈਂ ਸੱਚ ਬੋਲਦੀ ਆਂ।" ਬਲਜੀਤ ਕੌਰ ਦੀਆਂ ਅੱਖਾਂ ਅੱਗੇ ਤਾਰੇ ਝਲਕਣ ਲੱਗ ਪਏ। ਥੱਪੜ ਨਾਲ ਧਰਤੀ ਹਲਦੀ ਵਰਗੀ ਦਿੱਸਣ ਲੱਗ ਪਈ ਸੀ।

"ਅੱਛਾ ! ਸੋਢੀ ਨੂੰ ਗੋਲੀ ਕਿਸ ਨੇ ਮਾਰੀ ?"

"ਛਿੰਦੇ ਨੇ !"

"ਛਿੰਦਾ ਕੌਣ ਏ ? ਕਿੱਥੋਂ ਦਾ ਰਹਿਣ ਵਾਲਾ ਏ ?"

"ਛਿੰਦਾ ਜਲੰਧਰ ਜ਼ਿਲ੍ਹੇ ਦਾ ਨਾਮੀ ਬਦਮਾਸ਼ ਏ। ਸਰਕਾਰ ਉਹਦੀ ਪਿੱਠ 'ਤੇ ਆ। ਛਿੰਦੇ ਤੇ ਮੈਨੂੰ ਗੁੰਡਾ ਪਾਰਟੀ ਨੇ ਸਾਜ਼ਸ਼ ਅਧੀਨ ਸੰਗਤ ਵਿੱਚ ਭੇਜਿਆ ਤਾਂ ਕਿ ਕੋਈ ਸ਼ੱਕ ਨਾ ਕਰ ਸਕੇ।"

"ਗੋਲੀ ਵੱਜਣ ਤੋਂ ਬਾਅਦ ਤੂੰ 'ਇੱਜ਼ਤ ਦਾ ਬਦਲਾ ਲੈ ਲਿਆ' ਕਹਿ ਕੇ ਕਿਉਂ ਦੌੜੀ ?" ਜਨਰਲ ਲਾਭ ਸਿੰਘ ਨੇ ਸੁਆਲੀਆ ਨਜ਼ਰਾਂ ਬਲਜੀਤ ਕੌਰ 'ਤੇ ਸੁੱਟੀਆਂ।

"ਇਹ ਕਹਾਣੀ ਇਸ ਕਰਕੇ ਘੜੀ ਗਈ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਬਦਨਾਮ ਕੀਤਾ ਜਾਏ ਤੇ ਲੋਕ ਸੋਢੀ ਨੂੰ ਬਦਚਲਣ ਸਮਝਣ। ਜਿਸ ਨਾਲ ਅਸੀਂ ਹਮਦਰਦੀ ਦੇ ਪਾਤਰ ਬਣ ਜਾਈਏ ਤੇ ਸੋਢੀ ਦੀ ਮੌਤ ਕੋਈ ਪ੍ਰਭਾਵ ਨਾ ਪਾ ਸਕੇ।" ਬਲਜੀਤ ਕੌਰ ਹਰ ਡਾਇਲਾਗ ਬਾਖ਼ੂਬੀ ਬੋਲ ਰਹੀ ਸੀ।

"ਹੂੰ ! ਤੂੰ ਛਿੰਦੇ ਦੀ ਕੀ ਲੱਗਦੀ ਏਂ ?"

"ਮੈਂ.....ਮੈਂ.....ਉਹਦੀ ਪਤਨੀ.....ਨਹੀਂ ਸੱਚ.....ਉਹਦੀ ਰਖੇਲ.....ਨਹੀਂ ਸੱਚ.....ਨਹੀਂ.....ਕੁਝ ਵੀ ਨਹੀਂ ਲੱਗਦੀ।" ਬਲਜੀਤ ਕੌਰ ਇਸ ਸੁਆਲ 'ਤੇ ਆ ਕੇ ਬੌਖਲਾ ਗਈ।

"ਠੀਕ ਐ.....ਬੋਲੀ ਚੱਲ.....।"



ਬਲਜੀਤ ਕੌਰ ਬੋਲਦੀ ਗਈ। ਛੁਪੇ ਹੋਏ ਰੁਸਤਮਾਂ ਤੋਂ ਪਰਦਾ ਚੁੱਕ-ਚੁੱਕ ਕੇ ਨੰਗੇ ਕਰੀ ਗਈ। ਅੰਤ ਉਹ ਚੁੱਪ ਕਰ ਗਈ।

ਸੋਢੀ ਦਾ ਕਤਲ ਗਿਆਰਾਂ ਵਜੇ ਹੋਇਆ ਸੀ ਤੇ ਭਿੰਡਰਾਂ ਆਰਮੀ ਦੇ ਕਮਾਂਡੋ ਦਸਤੇ ਨੇ ਬਲਜੀਤ ਕੌਰ ਨੂੰ ਕੁਟਾਪਾ ਚਾੜ੍ਹ ਕੇ, ਹਨੇਰਾ ਹੋਣ ਤੋਂ ਪਹਿਲਾਂ-ਪਹਿਲਾਂ ਈ ਸਾਜ਼ਸ਼ ਦਾ ਖੁਰਾ ਲੱਭ ਲਿਆ।

ਇਹ ਸਾਜ਼ਸ਼ ਕਿਥੇ ਬਹਿ ਕੇ ਘੜੀ ਗਈ ? ਕੀਹਦੀ ਸਰਪ੍ਰਸਤੀ ਵਿੱਚ ਹੋਈ ? ਕਿਨ੍ਹਾਂ-ਕਿਨ੍ਹਾਂ ਬੰਦਿਆਂ ਨੇ ਭਾਗ ਲਿਆ ? ਅਸਲੇ ਦਾ ਪ੍ਰਬੰਧ ਕਿਵੇਂ ਹੋਇਆ ? ਮਹਾਨ ਹਸਤੀਆਂ ਦੇ ਕਤਲ ਦੀ ਕਿੰਨੀ ਰਕਮ ਤਹਿ ਹੋਈ ? ਇਸ ਸਾਜ਼ਸ਼ ਦਾ ਮੰਤਵ ਕੀ ਸੀ ? ਗੋਲੀ ਕੌਣ ਮਾਰੇਗਾ ? ਮਾਰਨ ਵਾਲੇ ਨੂੰ ਅੱਗੇ ਪਨਾਹ ਕੌਣ ਦੇਵੇਗਾ ? ਉਹਦੀ ਰਹਾਇਸ਼ ਕਿਥੇ ਹੋਵੇਗੀ ? ਇਹ ਸਾਰੀਆਂ ਗੱਲਾਂ ਬਲਜੀਤ ਕੌਰ ਨੇ ਤੋਤੇ ਵਾਂਗ ਕਹਿ ਸੁਣਾਈਆਂ। ਬਲਜੀਤ ਕੌਰ ਦੀਆਂ ਸੁੰਨੀਆਂ ਅੱਖਾਂ ਵਿੱਚ ਵੀਰਾਨੀ ਛਾਈ ਹੋਈ ਸੀ। ਹੋਂਠ ਲਾਲ ਤੋਂ ਕਾਲੇ ਹੋ ਗਏ ਸਨ।

ਬਲਜੀਤ ਕੌਰ ਤੋਂ ਇਹ ਕਿੱਸਾ ਸੁਣ ਕੇ ਉਹ ਹੈਰਾਨ ਈ ਰਹਿ ਗਏ। ਉਨ੍ਹਾਂ ਸੁਪਨੇ ਵਿੱਚ ਵੀ ਸੋਚਿਆ ਨਹੀਂ ਸੀ ਕਿ ਲੌਂਗੋਵਾਲ ਬਨਾਰਸ ਦਾ ਠੱਗ ਆਪਣੇ ਸੁਆਰਥਾਂ ਬਦਲੇ ਪੰਥ ਦੇ ਹੀਰੇ ਮੌਤ ਦੀ ਭੇਂਟ ਕਰੇਗਾ। ਉਨ੍ਹਾਂ ਤਾਂ ਸੋਚਿਆ ਵੀ ਨਹੀਂ ਸੀ ਕਿ ਧਿਆਨ ਸਿੰਘ ਡੋਗਰੇ ਦੇ ਵਾਰਸ ਅੱਜ ਵੀ ਸਿੱਖ ਪੰਥ ਵਿੱਚ ਮੌਜੂਦ ਹਨ ਜਿਹੜੇ ਪੰਥ ਦੀਆਂ ਬੇੜੀਆਂ ਵਿੱਚ ਵੱਟੇ ਪਾਉਣ ਲਈ ਤੇ ਸਭਰਾਵਾਂ ਦਾ ਯੁੱਧ ਮੁੜ ਦੁਹਰਾਉਣ ਲਈ ਬਾਰੂਦ ਦੀ ਥਾਂ ਰੇਤ ਤੇ ਸਰੋਂ ਭਰਨ ਲਈ ਕਾਹਲੇ ਹਨ। ਧਰਮ ਦੇ ਬਾਣੇ ਵਿੱਚ ਛੁਪੇ ਧਾੜਵੀਆਂ ਤੇ ਸੱਜਣ ਠੱਗਾਂ ਦੀ ਅਸਲੀਅਤ ਨੰਗੀ ਹੋ ਗਈ। ਇਹ ਸਾਰੀ ਰਿਪੋਰਟ ਕਮਾਂਡੋ ਦਸਤੇ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਅਕਾਲ ਤਖ਼ਤ ਸਾਹਿਬ 'ਤੇ ਪਹੁੰਚਾ ਦਿੱਤੀ। ਸੰਤਾਂ ਨੇ ਸੁਣ ਕੇ ਅਗਲੀ ਕਾਰਵਾਈ ਲਈ 'ਹਰੀ ਝੰਡੀ' ਦੇ ਦਿੱਤੀ।

*ਜਨਰਲ ਲਾਭ ਸਿੰਘ ਸੀ ਯੋਧਾ ਜੁਸੀਲਾ।*
*ਜਿਹਨੇ ਪਾਪੀ ਮਾਰਨੇ ਦਾ ਕੀਤਾ ਹੀਲਾ।*

ਸਿਆਣਿਆਂ ਦਾ ਕਥਨ ਏ: ਦਾਈਆਂ ਤੋਂ ਪੇਟ ਨਹੀਂ ਲੁਕਦੇ। ਖੋਜੀਆਂ ਤੋਂ ਖੁਰੇ ਗੁੱਝੇ ਨਹੀਂ ਰਹਿੰਦੇ। ਸੱਪਾਂ ਅੱਗੇ ਦੀਵੇ ਨਹੀਂ ਮੱਚਦੇ। ਇਸ਼ਕ ਤੇ ਮੁਸ਼ਕ ਛੁਪਾਇਆਂ ਨਹੀਂ ਛੁਪਦੇ। ਕਤਲ ਤੇ ਕਾਤਲ ਅੰਤ ਪ੍ਰਗਟ ਹੋ ਈ ਜਾਂਦੇ ਨੇ। ਭਿੰਡਰਾਂ ਆਰਮੀ ਦਾ ਕਮਾਂਡੋ ਦਸਤਾ ਜਨਰਲ ਲਾਭ ਸਿੰਘ ਦੀ ਅਗਵਾਈ ਵਿੱਚ ਜੀਪ 'ਤੇ ਚੜ੍ਹ ਕੇ ਮਾਨਾਂਵਾਲੇ ਪਿੰਡ ਨੂੰ ਰਵਾਨਾ ਹੋ ਗਿਆ।

ਲੰਡੀ ਜੀਪ ਭਾਵ ਬਗ਼ੈਰ ਛੱਤਰੀ ਤੋਂ ਸੜਕ 'ਤੇ ਮੇਹਲਦੀ ਜਾਂਦੀ ਸੀ। ਉਹਦਾ ਕਾਲਾ ਧੂੰਆਂ ਹਨੇਰੇ ਵਿੱਚ ਘੁੱਲਦਾ ਜਾ ਰਿਹਾ ਸੀ। ਸੁੰਨੀ ਸੜਕ 'ਤੇ ਚੁੱਪ

ਦਾ ਰਾਜ ਸੀ। ਪੰਜਾਬ ਦੇ ਹਾਲਾਤ ਜ਼ਿਆਦਾ ਵਿਗੜੇ ਹੋਣ ਕਰਕੇ ਲੋਕ ਰਾਤ ਨੂੰ ਘੱਟ-ਵੱਧ ਈ ਘਰੋਂ ਬਾਹਰ ਨਿਕਲਦੇ ਸਨ। ਕੌਮੀ ਮਰਜੀਵੜਿਆਂ ਦੀ ਜੀਪ ਉੱਡੀ ਜਾਂਦੀ ਸੀ। ਮੀਟਰ ਦੀ ਸੂਈ ਪਲ-ਪਲ 'ਤੇ ਨੈਣ ਦੀ ਅੱਖ ਵਾਂਗ ਰੰਗ ਬਦਲ ਰਹੀ ਸੀ। ਹਨੇਰੀ ਰਾਤ ਵਿੱਚ ਜੀਪ ਦਾ ਖੜਕਾ ਸ਼ੋਰ ਕਰਦਾ ਜਾਂਦਾ ਸੀ। ਆਸੇ-ਪਾਸੇ ਕਣਕਾਂ ਤੇ ਸਰ੍ਹੋਂ ਚੁੱਪ-ਚੁਪੀਤੀਆਂ ਖੜੀਆਂ ਸਨ।

ਸਾਹਮਣੇ ਮਾਨਾਂਵਾਲਾ ਪਿੰਡ ਦਿੱਸ ਰਿਹਾ ਸੀ। ਬਲਜੀਤ ਕੌਰ ਦੇ ਦੱਸਣ ਮੁਤਾਬਿਕ ਸਿੰਘਾਂ ਨੇ ਛਿੰਦੇ ਦੇ ਗੁਪਤ ਟਿਕਾਣੇ ਕੋਲ ਜਾ ਕੇ ਜੀਪ ਰੋਕ ਦਿੱਤੀ। ਅੰਦਰ ਬੈਠੇ ਛਿੰਦੇ ਦਾ ਦਿਲ ਡੋਲ ਗਿਆ। ਉਸ ਆਪਣਾ ਪਿਸਤੌਲ ਹੱਥ 'ਚ ਫੜ ਕੇ, ਕਿਰਦੇ ਹੌਸਲੇ ਨੂੰ ਸਹਾਰਾ ਦੇ ਲਿਆ। ਪਰ ਉਹਦੀ ਜਾਨ ਕੰਬ ਰਹੀ ਸੀ। ਭਿੰਡਰਾਂ ਆਰਮੀ ਦੇ ਕਮਾਂਡੋ ਦਸਤੇ ਨੇ ਚਾਰੇ ਪਾਸੇ ਘੇਰ ਲਏ। ਸ਼ਰਾਬ ਦੇ ਨਸ਼ੇ ਨਾਲ ਛਿੰਦੇ ਨੂੰ ਝੂਟੇ ਆ ਰਹੇ ਸੀ। ਉਸ ਪੰਜ-ਸੱਤ ਮਿੰਟ ਕੰਨ-ਵਲੇਿਕੇ ਭੰਨੇ ਪਰ ਕੋਈ ਪ੍ਰਤੀਕਰਮ ਨਾ ਹੋਇਆ। ਉਹ ਫਿਰ ਲੰਮੇ ਪੈ ਗਿਆ। ਉਹਦਾ ਦਿਲ ਜ਼ੋਰ-ਜ਼ੋਰ ਨਾਲ ਧੜਕ ਰਿਹਾ ਸੀ। ਖੱਬੀ ਅੱਖ ਕਦੋਂ ਦੀ 'ਫੜੱਕ-ਫੜੱਕ' ਵੱਜ ਰਹੀ ਸੀ।

ਹੌਲੀ ਜਿਹੀ ਸੀਟੀ ਵੱਜੀ।

ਇਕਦਮ ਉਹ ਸਾਰੇ ਵਿਹੜੇ ਵਿੱਚ ਆ ਗਏ।

ਛਿੰਦੇ ਦੇ ਸੰਭਲਦਿਆਂ-ਸੰਭਲਦਿਆਂ ਤਰਸੇਮ ਸਿੰਘ ਕੌਹਾੜ ਦਾ ਪਿਸਟਲ ਉਹਦੀ ਕਨਪਟੀ ਨਾਲ ਜਾ ਲੱਗਾ।

"ਖ਼ਬਰਦਾਰ!" ਸਵਰਨਜੀਤ ਸਿੰਘ ਗਰਜ ਕੇ ਬੋਲਿਆ, "ਅਗਰ ਗੋਲੀ ਚਲਾਉਣ ਦੀ ਕੋਸ਼ਿਸ਼ ਕੀਤੀ ਤਾਂ ਸਮੇਂ ਤੋਂ ਪਹਿਲਾਂ ਈ ਮਾਰਿਆ ਜਾਏਂਗਾ।"

"ਕੌਣ ਓ ਤੁਸੀਂ?" ਛਿੰਦਾ ਘਬਰਾਇਆ ਪਰ ਧਮਕੀ ਪੂਰਨ ਲਹਿਜੇ ਵਿੱਚ ਬੋਲਿਆ।

"ਤੇਰਾ ਬਾਪ ਜਨਰਲ ਲਾਭ ਸਿੰਘ। ਮੇਰੇ ਬੇਟੇ! ਮੈਨੂੰ ਉਮੀਦ ਨਹੀਂ ਸੀ ਕਿ ਤੂੰ ਏਨਾ ਘਟੀਆ ਨਿਕਲੇਂਗਾ।" ਜਨਰਲ ਲਾਭ ਸਿੰਘ ਅੱਗੇ ਵੱਧ ਕੇ ਬੋਲਿਆ, "ਕਾਇਮ ਹੋਜਾ! ਤੇਰੀ ਮੌਤ ਤੇਰੇ ਸਾਹਮਣੇ ਖਲੋਤੀ ਐ। ਸੋਢੀ ਨੂੰ ਮਾਰ ਕੇ ਅੰਬਰਸਰੋਂ ਫ਼ਰਾਰ ਹੋ ਕੇ ਤੂੰ ਸਮਝ ਲਿਆ ਕਿ ਹੁਣ ਤੈਨੂੰ ਕੋਈ ਨਹੀਂ ਫੜ ਸਕਦਾ, ਪਰ ਮੌਤ ਜਦੋਂ ਆਉਂਦੀ ਏ ਤਾਂ ਸਾਰੇ ਦਰਵਾਜ਼ੇ ਭੰਨ ਕੇ ਆ ਜਾਂਦੀ ਏ। ਤੈਨੂੰ ਪਤਾ ਹੋਣਾ ਚਾਹੀਦੈ—ਜਿਥੇ ਮੌਤ ਨਹੀਂ ਪਹੁੰਚਦੀ, ਉਥੇ ਜਨਰਲ ਲਾਭ ਸਿੰਘ ਜ਼ਰੂਰ ਪਹੁੰਚ ਜਾਂਦਾ ਏ।" ਜਨਰਲ ਲਾਭ ਸਿੰਘ ਹਰ ਸ਼ਬਦ ਚਿੱਥ-ਚਿੱਥ ਕੇ ਬੋਲ ਰਿਹਾ ਸੀ। ਉਹਦਾ ਚਿਹਰਾ ਗੁੱਸੇ ਨਾਲ ਲਾਲ ਸੀ।

ਸਿੰਘਾਂ ਨੇ ਛਿੰਦੇ ਦੀਆਂ ਮੁਸ਼ਕਾਂ ਬੰਨ੍ਹ ਲਈਆਂ। ਸੋਢੀ ਵਾਲਾ ਮਾਊਜ਼ਰ ਤੇ ਉਹਦਾ ਪਿਸਤੌਲ ਕਬਜ਼ੇ ਵਿੱਚ ਕਰ ਲਿਆ। ਪਨਾਹ ਦੇਣ ਵਾਲੇ ਹੱਥ ਜੋੜੀ ਖਲੋਤੇ ਸਨ। ਉਹ ਕੰਬ ਰਹੇ ਸੀ।



"ਪੁੱਤ! ਤੂੰ ਸਾਡਾ ਸੋਢੀ ਮਾਰਿਐ। ਹੁਣ ਵਾਰੀ ਤੇਰੀ ਆ। ਤੈਨੂੰ ਤੜਫਾ-ਤੜਫਾ ਕੇ ਮਾਰਾਂਗੇ। ਤੇਰੀ ਉਹ ਦੁਰਦਸ਼ਾ ਕਰਾਂਗੇ, ਜਿਹੜੀ ਸ਼ਾਇਦ ਕਸਾਈ ਵੀ ਬੱਕਰੇ ਦੀ ਨਹੀਂ ਕਰਦਾ।" ਤਰਸੇਮ ਸਿੰਘ ਕੌਹਾੜ ਕਹਿ ਰਿਹਾ ਸੀ। ਉਹਦੀਆਂ ਕਾਲੀਆਂ ਅੱਖਾਂ ਵਿੱਚ ਗੁੱਸਾ ਸਾਫ਼ ਝਲਕ ਰਿਹਾ ਸੀ।

"ਮੈਂ ਨਿਰਦੋਸ਼ ਆਂ—ਬਾਈ! ਚੋਡੀ ਗੋਰੀ ਗਊਂ.....ਮੈਥੋਂ ਇਹ ਪਾਪ ਜ਼ਬਰਦਸਤੀ ਕਰਾਇਆ ਗਿਆ। ਮੈਨੂੰ ਬਖ਼ਸ਼ੋ.....ਮੈਂ ਅਗਾਂਹ ਨੂੰ ਕੋਈ ਪਾਪ ਨਹੀਂ ਕਰਦਾ।" ਛਿੰਦਾ ਲਿਲਕੜੀਆਂ ਲੈ ਰਿਹਾ ਸੀ। ਜਿਹੜਾ ਕੱਲ ਤੱਕ ਆਪਣੇ-ਆਪ ਨੂੰ ਨਾਮੀ ਬਦਮਾਸ਼ ਕਹਾਉਂਦਾ ਸੀ, ਉਹਦੇ ਸੰਘ 'ਚੋਂ ਆਵਾਜ਼ ਵੀ ਮਸਾਂ ਨਿਕਲ ਰਹੀ ਸੀ।

"ਸ਼ੇਰ ਵਰਗਾ ਸੋਢੀ ਮਾਰਤਾ—ਅਜੇ ਤੂੰ ਨਿਰਦੋਸ਼ ਐਂ।"

"ਆਵਦੀ ਮਰਜ਼ੀ ਨਾ ਹੋਵੇ ਕੋਈ ਸਾਲਾ ਜ਼ਬਰਦਸਤੀ ਕੁਝ ਨਹੀਂ ਕਰਾ ਸਕਦਾ।" ਸਵਰਨਜੀਤ ਸਿੰਘ ਨੇ ਮੁਸ਼ਕਾਂ ਬੰਨ੍ਹ ਕੇ ਕਿਹਾ।

"ਕਰਾਉਣ ਵਾਲੇ ਵੀ ਨਿਬੇੜੇ ਜਾਣਗੇ ਪਰ ਪਹਿਲਾਂ ਕਰਨ ਵਾਲਿਆਂ ਦਾ ਧੰਦਾ ਭੁਗਤਾ ਲਈਏ। ਸਵਰਨਿਆ! ਮੁਕਾਉ ਏਹਦਾ ਯੱਬ!" ਜਨਰਲ ਲਾਭ ਸਿੰਘ ਨੇ ਹੁਕਮ ਚਾੜ੍ਹਿਆ।

"ਬਾਈ ਜੀ! ਮੈਨੂੰ ਇੱਕ ਵਾਰ ਬਖ਼ਸ਼ ਦਿਉ। ਮੈਂ ਸਾਰੀ ਜ਼ਿੰਦਗੀ ਪਾਪ ਨਹੀਂ ਕਰਦਾ। ਮੇਰੀ ਜਾਨ ਬਖ਼ਸ਼ ਦਿਓ.....ਮੈਂ ਉਨ੍ਹਾਂ ਸਾਰਿਆਂ ਨੂੰ ਮਾਰ ਦਿਆਂਗਾ।" ਛਿੰਦੇ ਨੇ ਬਥੇਰੇ ਮਿੰਨਤਾਂ-ਤਰਲੇ ਕੀਤੇ, ਪਰ ਸਭ ਬੇਅਰਥ!

"ਆਉਣ ਵਾਲੇ ਚੌਵੀ ਘੰਟਿਆਂ ਵਿੱਚ ਸਭ ਨੂੰ ਨਿਬੇੜ ਦਿਆਂਗੇ, ਪਹਿਲਾਂ ਤੂੰ ਚੱਲ ਤੇ ਨਰਕਾਂ ਦੇ ਗੇਟ ਮੂਹਰੇ ਖੜ ਕੇ ਉਨ੍ਹਾਂ ਦੀ ਇੰਤਜ਼ਾਰ ਕਰ—ਬਲਜੀਤ ਵੀ ਪਹੁੰਚ ਰਹੀ ਏ।" ਜਨਰਲ ਲਾਭ ਸਿੰਘ ਨੇ ਵਿਅੰਗ ਕੱਸਿਆ।

ਕਮਾਂਡੋ ਦਸਤੇ ਨੇ ਛਿੰਦੇ ਨੂੰ ਨੱਪ ਲਿਆ। ਛਿੰਦਾ ਤੜਫਦਾ ਰਿਹਾ ਪਰ ਕੋਈ ਪੇਸ਼ ਨਾ ਗਈ। ਪੰਜਾਂ ਮਿੰਟਾਂ ਵਿੱਚ ਗਲ ਘੁੱਟ ਕੇ, ਲਾਸ਼ ਨੂੰ ਠੰਡਿਆਂ ਕੀਤਾ। ਫਿਰ ਕਹੀ ਨਾਲ ਲਾਸ਼ ਦੇ ਨੌਂ ਟੋਟੇ ਕੀਤੇ।

ਛਿੰਦੇ ਦੀ ਰੂਹ ਉੱਡ ਗਈ।

"ਸੁੱਟੋ ਏਹਨੂੰ ਜੀਪ 'ਚ ਚੱਲੀਏ।"

ਉਨ੍ਹਾਂ ਛਿੰਦੇ ਦੀ ਲਾਸ਼ ਦੇ ਟੁਕੜੇ ਜੀਪ ਵਿੱਚ ਸੁੱਟ ਲਏ। ਜੀਪ ਇੱਕ ਹੀ ਜਰਕ ਨਾਲ ਭਜਾ ਲਈ। ਹਨੇਰੇ ਦੀ ਚੁੱਪ ਵਿੱਚ ਉਹ ਅਲੋਪ ਹੋ ਗਏ।

ਲੈਂਡਰ ਕੁੱਤੇ ਅਜੇ ਵੀ ਭੌਂਕ ਰਹੇ ਸੀ।

ਡਰਾਇਵਰ ਨੇ ਜੀਪ ਡਰੇਨ ਦੇ ਪੁੱਲ 'ਤੇ ਰੋਕ ਦਿੱਤੀ। ਜੀ.ਟੀ. ਰੋਡ 'ਤੇ ਸੁੰਨ-ਸਾਨ ਛਾਈ ਹੋਈ ਸੀ। ਕੋਈ ਬੰਦਾ-ਪਰਿੰਦਾ ਬੋਲਦਾ ਨਜ਼ਰ ਨਹੀਂ ਸੀ ਆ ਰਿਹਾ। ਉਨ੍ਹਾਂ ਪੁੱਲ 'ਤੇ ਛਿੰਦੇ ਦੀ ਲਾਸ਼ ਨੂੰ ਮੂਧੀ ਪਾਇਆ। ਛਿੰਦੇ ਦਾ ਸਿਰ

ਉਹਦੀ ਪਿੱਠ 'ਤੇ ਟਿਕਾ ਦਿੱਤਾ। ਲੋਕਾਂ ਦੀ ਜਾਣਕਾਰੀ ਲਈ ਇੱਕ ਪਰਚਾ ਲਿਖ ਕੇ ਕੋਲ ਰੱਖ ਦਿੱਤਾ। ਜਿਸ ਉੱਤੇ ਗਿਣਤੀ ਦੇ ਸ਼ਬਦ ਈ ਲਿਖੇ ਸੀ।

"ਇਹ ਸੁਰਿੰਦਰ ਸਿੰਘ ਛਿੰਦਾ ਹੈ! ਸ਼ਹੀਦ ਸੁਰਿੰਦਰ ਸਿੰਘ ਸੋਢੀ ਦਾ ਕਾਤਲ!"

ਛਿੰਦੇ ਦਾ ਧੰਦਾ ਭੁਗਤਾ ਕੇ, ਸ਼ਹੀਦ ਸੋਢੀ ਦਾ ਬਦਲਾ ਲੈ ਕੇ, ਭਿੰਡਰਾਂ ਫ਼ੌਜ ਦੇ ਸਿਰਲੱਥ ਯੋਧੇ ਅੰਮ੍ਰਿਤਸਰ ਨੂੰ ਰਵਾਨਾ ਹੋ ਗਏ।

ਚੁੱਪ ਰਾਤ ਦਾ ਸੀਨਾ ਪਾੜਦੀ ਜੀਪ ਉੱਡੀ ਜਾਂਦੀ ਸੀ। ਸਿੰਘਾਂ ਦੇ ਦਿਲ ਕਿਸੇ ਅਨੋਖੀ ਖੁਸ਼ੀ ਨਾਲ, ਅਜੀਬ ਅਨੰਦ ਨਾਲ ਧੜਕ ਰਹੇ ਸੀ। ਉਹ ਪਹਿਰੇ 'ਤੇ ਖੜੀ ਸੀ.ਆਰ.ਪੀ.ਐਫ. ਦੇ ਕੋਲੋਂ ਛੂ ਕਰ ਕੇ ਲੰਘ ਗਏ।

ਛਿੰਦੇ ਦੇ ਕਤਲ ਤੋਂ ਬਾਅਦ ਚਾਰ ਕਤਲ ਹੋਰ ਹੋਏ। ਪਹਿਲਾ ਮਾਲਿਕ ਸਿੰਘ ਭਾਟੀਆ, ਜਥੇਦਾਰ ਸ਼ਹਿਰੀ ਅਕਾਲੀ ਜਥਾ ਅੰਮ੍ਰਿਤਸਰ ਤਲਵੰਡੀ ਗਰੁੱਪ। ਦੂਜਾ ਬੈਜੀ ਚਾਹ ਵਾਲੇ ਦਾ ਬਾਬਾ ਅਟੱਲ ਦੇ ਨੇੜੇ। ਤੀਜਾ ਗੁੰਡਾ ਪਾਰਟੀ ਵਿੱਚ ਸ਼ਾਮਲ ਸੁੱਖੇ ਦਾ, ਉਹਦੀ ਲਾਸ਼ ਮੋਚੀ ਬਜ਼ਾਰ 'ਚ ਰੁਲ ਰਹੀ ਸੀ। ਚੌਥਾ ਕਤਲ: ਕਥਿਤ ਕਾਤਲ ਛਿੰਦੇ ਦੀ ਰਖੇਲ ਰਾਣੀ ਬਲਜੀਤ ਕੌਰ ਦਾ ਹੋਇਆ।

ਸਾਜ਼ਸ਼ ਰਚਨ ਵਾਲਾ ਪਾਪੀ ਗੁਰਚਰਨਾ ਸਕੱਤਰ ਵਕਤੀ ਤੌਰ 'ਤੇ ਬਚ ਗਿਆ। ਕਿਉਂਕਿ ਉਸ ਨੇ ਲੌਂਗੋਵਾਲ ਸਾਧ ਦੇ ਕਮਰੇ ਵਿੱਚ ਪਨਾਹ ਲੈ ਲਈ ਤੇ ਬਨਾਰਸ ਦੇ ਠੱਗ ਨੇ ਸੁਰੱਖਿਆ ਪ੍ਰਬੰਧ ਮਜ਼ਬੂਤ ਕਰ ਦਿੱਤੇ। ਇਸ ਤਰ੍ਹਾਂ ਗੁੰਡਾ ਪਾਰਟੀ ਨੇ ਸਿੱਖ ਕੌਮ ਤੋਂ ਇੱਕ ਅਣਖੀਲਾ ਯੋਧਾ ਖੋਹ ਲਿਆ।

## -7-

*ਜ਼ਲਜ਼ਲਾ ਜਬ ਉੱਠੇਗਾ, ਸਿੱਖੀ-ਏ-ਸ਼ਾਨ ਕਾ।*
*ਕੌਣ ਹੈ ਜੋ ਰੋਕੇਗਾ, ਰਸਤਾ ਤੂਫ਼ਾਨ ਕਾ।*

"ਅਗਰ ਸੋਢੀ ਤੇਰਾਂ ਦਿਨ ਹੋਰ ਜਿਊਂਦਾ ਰਹਿੰਦਾ ਤਾਂ ਭਜਨ ਲਾਲ ਨੇ ਨਰਕਾਂ 'ਚ ਹੋਣਾ ਸੀ।" ਇਹ ਸ਼ਬਦ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸੋਢੀ ਦੀ ਸ਼ਹਾਦਤ ਤੋਂ ਬਾਅਦ ਕਹੇ ਸੀ।

ਸੁਰਿੰਦਰ ਸਿੰਘ ਸੋਢੀ ਸ਼ਹੀਦ ਹੋ ਗਿਆ।

ਕੌਮੀ ਮਰਜੀਵੜਿਆਂ ਵਿੱਚ ਸੋਗ ਛਾ ਗਿਆ। ਸੱਚ ਨਹੀਂ ਸੀ ਆਉਂਦਾ ਕਿ ਸੁਰਿੰਦਰ ਸਿੰਘ ਸੋਢੀ ਸ਼ਹੀਦ ਹੋ ਗਿਆ ਹੋਵੇਗਾ। ਪਰ ਇਹ ਤਾਰੀਖ਼ੀ ਸੱਚ ਸੀ। ਸ਼ੱਕ ਜਾਂ ਭੁਲੇਖੇ ਵਾਲੀ ਗੱਲ ਹੀ ਨਹੀਂ ਸੀ। ਵੈਸੇ ਅਜੇ ਵੀ ਕੰਪਲੈਕਸ ਵਿੱਚ ਇਉਂ ਲੱਗਦਾ ਸੀ ਜਿਵੇਂ ਹੁਣੇ ਸੋਢੀ ਹੱਸਦਾ-ਹਸਾਉਂਦਾ ਏਧਰੋਂ-ਓਧਰ



ਲੰਘੇਗਾ। ਉਹਦੀ ਹੁਸੀਨ ਰੂਹ ਨਜ਼ਰ ਆਏਗੀ। ਸੋਢੀ ਬਿਨਾਂ ਕੰਪਲੈਕਸ ਵਿੱਚ ਬੇਰੌਣਕੀ ਜਿਹੀ ਸੀ। ਜਿਵੇਂ ਸੋਢੀ ਕੰਪਲੈਕਸ ਦੀ ਰੂਹ ਸੀ ਜਾਂ ਦਿਲ ਸੀ।

ਸਿੱਖ ਕੌਮ ਦੀ ਮਹਾਨ ਹਸਤੀ ਸੁਰਿੰਦਰ ਸਿੰਘ ਸੋਢੀ, ਧਰਮ ਦੇ ਬਾਣੇ ਵਿੱਚ ਛੁਪੇ ਹੋਏ ਸੱਜਣ ਠੱਗਾਂ ਦੀ ਸਾਜ਼ਸ਼ ਦਾ ਸ਼ਿਕਾਰ ਹੋ ਗਿਆ। ਅਗਰ ਆਪਣੇ ਪਰਾਏ ਨਾ ਹੁੰਦੇ—ਕੌਮ ਦੇ ਆਗੂ ਗ਼ੱਦਾਰੀ ਨਾ ਕਰਦੇ ਤਾਂ ਸੋਢੀ ਵਰਗੀ ਮਹਾਨ ਹਸਤੀ ਨੇ ਇਤਿਹਾਸ ਨੂੰ ਨਵਾਂ ਮੋੜ ਦੇ ਦੇਣਾ ਸੀ। ਪਰ ਬਦਕਿਸਮਤੀ! ਕਿ ਸਿੱਖਾਂ ਦੀ ਕੁਰਬਾਨੀ ਵੀ ਬੇਮਿਸਾਲ, ਗ਼ੱਦਾਰੀ ਵੀ ਕਮਾਲ-ਕਮਾਲ! ਹਾਏ! ਸਿੱਖ ਕੌਮ—ਤੇਰੇ ਮੰਦੇ ਭਾਗ!

ਸ਼ਹੀਦ ਸੁਰਿੰਦਰ ਸਿੰਘ ਸੋਢੀ ਦੇ ਡੁੱਲ੍ਹੇ ਹੋਏ ਗਰਮ ਲਹੂ ਨੇ ਕੌਮੀ ਯੋਧਿਆਂ ਦਾ ਲਹੂ ਹੋਰ ਗਰਮਾ ਦਿੱਤਾ। ਚੱਲ ਰਹੇ ਮੌਜੂਦਾ ਧਰਮ ਯੁੱਧ ਮੋਰਚੇ ਨੂੰ ਹੋਰ ਤੇਜ਼ ਕਰ ਦਿੱਤਾ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਆਪਣੇ ਕਮਾਂਡਰਾਂ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਕਿ ਉਹ ਨਵੇਂ ਰੰਗਰੂਟਾਂ ਨੂੰ ਟਰੇਨਿੰਗ ਦੇਣ ਲਈ ਦਿਨ-ਰਾਤ ਇੱਕ ਕਰ ਦੇਣ। ਦੂਜੇ ਪਾਸੇ ਬੁੱਧੀਜੀਵੀ ਯੋਧਿਆਂ ਨੂੰ ਹਰੀ ਝੰਡੀ ਦੇ ਦਿੱਤੀ ਕਿ ਉਹ ਪੰਥਕ ਗ਼ੱਦਾਰਾਂ 'ਤੇ ਕਲਮੀ ਹਮਲਾ ਬੋਲ ਦੇਣ। ਭਾਵ ਧਿਆਨ ਸਿੰਘ ਡੋਗਰੇ ਦੇ ਵਾਰਸਾਂ ਦੇ ਚਿਹਰਿਆਂ 'ਤੇ ਚੜ੍ਹੇ ਅਕਾਲੀ ਬੁਰਕੇ ਲਾਹ ਕੇ, ਅਸਲੀਅਤ ਪ੍ਰਗਟ ਕਰ ਦੇਣ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਪੰਥਕ ਸਫ਼ਾਂ ਵਿੱਚ ਛੁਪੇ ਗ਼ੱਦਾਰਾਂ ਨਾਲ ਸਿੱਝਣ ਲਈ ਸਿਧਾਂਤਕ ਤੌਰ 'ਤੇ ਨਿਸ਼ਚਾ ਕਰ ਲਿਆ।

ਵੈਸੇ ਤਾਂ ਸੁਰਿੰਦਰ ਸਿੰਘ ਸੋਢੀ ਦੀ ਸ਼ਹਾਦਤ ਦਾ ਦੁੱਖ ਸਮੁੱਚੇ ਸਿੱਖ ਜਗਤ ਨੂੰ ਸੀ ਪਰ ਜਨਰਲ ਲਾਭ ਸਿੰਘ ਨੂੰ ਤਾਂ ਇਸ ਸ਼ਹਾਦਤ ਦਾ ਬੇਹੱਦ ਦੁੱਖ ਹੋਇਆ। ਉਹਦੀ ਰੂਹ ਨੂੰ ਕੜਵੱਲ ਪੈ-ਪੈ ਜਾਂਦੇ ਸੀ। ਕਈ ਵਾਰ ਉਹ ਏਨਾ ਜੋਸ਼ ਤੇ ਜਜ਼ਬਾਤ ਵਿੱਚ ਆ ਜਾਂਦਾ ਕਿ ਜਿਵੇਂ ਉਹ ਹੁਣੇ ਈ ਲੌਂਗੋਵਾਲ ਦੀ ਗੁੰਡਾ ਪਾਰਟੀ ਦੀਆਂ ਧੱਜੀਆਂ ਉਡਾ ਦਏਗਾ। ਉਸ ਕਈ ਵਾਰ ਗੁਰਚਰਨੇ ਸਕੱਤਰ ਨੂੰ ਮਾਰਨ ਦਾ ਇਰਾਦਾ ਕੀਤਾ ਪਰ ਚੱਲ ਰਹੇ ਮੌਜੂਦਾ ਪੰਥਕ ਸੰਘਰਸ਼ ਦੀ ਪ੍ਰਾਪਤੀ ਲਈ ਤੇ ਪੰਥ ਨੂੰ ਫੁੱਟ ਤੋਂ ਬਚਾਉਣ ਲਈ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਰੋਕੀ ਰੱਖਿਆ।

"ਲਾਭ ਸਿੰਹਾਂ! ਹੌਸਲਾ ਰੱਖ—ਆਪਾਂ ਕੋਈ ਵੀ ਅਜਿਹਾ ਕੰਮ ਨਹੀਂ ਕਰਨਾ ਜੀਹਦੇ ਕਾਰਨ ਕੱਲ੍ਹ ਨੂੰ ਆਪਣਾ ਸਿਰ ਨੀਵਾਂ ਹੋਵੇ। ਇਹਨਾਂ ਨੂੰ ਸੋਧਾਂਗੇ ਜ਼ਰੂਰ ਪਰ ਪਹਿਲਾਂ ਮੋਰਚਾ ਫ਼ਤਹਿ ਕਰ ਲਈਏ।"

ਸੁਰਿੰਦਰ ਸਿੰਘ ਸੋਢੀ ਦੀ ਸ਼ਹਾਦਤ ਨੇ ਸ਼ਾਂਤਮਈ ਭਗਤਾਂ ਤੇ ਜੁਝਾਰੂ ਸਿੰਘਾਂ ਵਿਚਕਾਰ ਇੱਕ ਨਾ ਮਿਟਣ ਵਾਲੀ ਲਕੀਰ ਖਿੱਚ ਦਿੱਤੀ ਸੀ। ਭਾਵ ਗਾਂਧੀ ਭਗਤ ਅਕਾਲੀ ਠੱਗਾਂ ਨਾਲ ਪੂਰਨ ਬਾਈਕਾਟ!

ਸਮਾਂ ਆਪਦੀ ਚਾਲੇ ਤੁਰਿਆ ਗਿਆ।

ਦਿਨ ਬੀਤਦੇ ਗਏ।

ਹਰ ਦਿਨ ਮਗਰੋਂ ਰਾਤ ਹੁੰਦੀ ਤੇ ਰਾਤ ਮੁੱਕਣ ਤੋਂ ਬਾਅਦ ਨਵਾਂ ਦਿਨ ਸ਼ੁਰੂ ਹੁੰਦਾ।

ਕੰਪਲੈਕਸ ਵਿੱਚ ਖਾੜਕੂ ਸਰਗਰਮ ਹੋ ਗਏ। ਫ਼ਿਜ਼ਾਂ ਵਿੱਚ ਗੋਲੀਆਂ ਦੀ 'ਤਾੜ-ਤਾੜ' ਹੋਣ ਲੱਗ ਪਈ। ਸਿੰਘਾਂ ਨੇ ਅਕਾਲ ਰੈਸਟ ਹਾਊਸ, ਲੰਗਰ, ਗੁਰੂ ਨਾਨਕ ਨਿਵਾਸ, ਸਰਾਂ, ਅਕਾਲ ਤਖ਼ਤ ਸਾਹਿਬ, ਪਰਕਰਮਾਂ ਦੇ ਕਮਰੇ ਅਤੇ ਬੁਰਜਾਂ 'ਤੇ ਮੋਰਚਾਬੰਦੀ ਕਰਨੀ ਜੰਗੀ ਪੱਧਰ 'ਤੇ ਸ਼ੁਰੂ ਕਰ ਦਿੱਤੀ। ਸਿੰਘਾਂ ਨੇ ਸਿੰਧੀ ਹੋਟਲ ਦੀ ਇਮਾਰਤ 'ਤੇ ਕੇਸਰੀ ਨਿਸ਼ਾਨ ਲਹਿਰਾ ਦਿੱਤਾ। ਆਸੇ-ਪਾਸੇ ਦੇ ਪ੍ਰਾਈਵੇਟ ਕਮਰਿਆਂ ਵਿੱਚ ਵੀ ਮੋਰਚੇ ਬਣਾਉਣੇ ਸ਼ੁਰੂ ਕਰ ਦਿੱਤੇ। ਭਾਰਤੀ ਫ਼ੌਜ ਦਾ ਮੁਕਾਬਲਾ ਕਰਨ ਲਈ, ਟਕਸਾਲੀ ਯੋਧੇ ਸਿਰਾਂ 'ਤੇ ਕੱਫ਼ਨ ਬੰਨ੍ਹੀ ਤਿਆਰ ਬੈਠੇ ਸਨ। ਰਣ ਘੁਰੇ ਨਗਾਰੇ ਚਾਵਲੇ.....।

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਸੁਰਿੰਦਰ ਸਿੰਘ ਸੋਢੀ ਵਾਲੀ ਥਾਂ 'ਤੇ ਜਨਰਲ ਲਾਭ ਸਿੰਘ ਨੂੰ ਕਰਤਾ-ਧਰਤਾ ਬਣਾ ਦਿੱਤਾ।

ਯਾਨੀ ਨੰਬਰ ਦੋ!

23 ਅਪ੍ਰੈਲ ਨੂੰ ਜਨਰਲ ਲਾਭ ਸਿੰਘ ਨੇ ਮਜੀਠਾ ਰੋਡ 'ਤੇ ਸਥਿਤ ਪੰਜਾਬ ਐਂਡ ਸਿੰਧ ਬੈਂਕ 'ਚ ਦਿਨ-ਦਿਹਾੜੇ ਡਾਕਾ ਮਾਰਿਆ ਤੇ 44543 ਰੁਪਏ ਲੁੱਟ ਕੇ ਫ਼ਰਾਰ ਹੋਣ ਵਿੱਚ ਸਫਲ ਹੋ ਗਿਆ। ਜਨਰਲ ਲਾਭ ਸਿੰਘ ਬੜੇ ਅਰਾਮ ਨਾਲ ਸਕੂਟਰ 'ਤੇ ਗਿਆ ਅਤੇ ਕਾਰਵਾਈ ਕਰ ਕੇ ਅਰਾਮਪੂਰਵਕ ਨਿਕਲ ਆਇਆ। ਇਹ ਕਾਰਵਾਈ ਏਨੀ ਫੁਰਤੀ ਨਾਲ ਕੀਤੀ ਕਿ ਵੇਖਣ ਵਾਲਿਆਂ ਭਾਵ ਬੈਂਕ ਅਧਿਕਾਰੀਆਂ ਦੇ ਮੂੰਹ ਅਚੰਭੇ ਨਾਲ ਖੁੱਲ੍ਹੇ ਹੀ ਰਹਿ ਗਏ। ਭਾਵ ਉਹ ਅਵਾਕ ਹੀ ਝਾਕਦੇ ਰਹਿ ਗਏ।

ਜਨਰਲ ਲਾਭ ਸਿੰਘ ਔਖੀ ਤੋਂ ਔਖੀ ਕਾਰਵਾਈ ਨੂੰ ਆਸਾਨੀ ਨਾਲ ਕਰਨ ਵਿੱਚ ਮਾਹਿਰ ਸੀ। ਏਸੇ ਕਾਰਨ ਕਰਕੇ ਉਹ ਕੰਪਲੈਕਸ ਵਿੱਚ ਹਰਮਨ ਪਿਆਰਾ ਸੀ। ਲੱਖਾਂ ਦਿਲਾਂ ਦਾ ਚਹੇਤਾ ਸੀ। ਜਨਰਲ ਲਾਭ ਸਿੰਘ ਦੀ ਗਰੇਟ ਸੀ।

"ਟਰਨ.....ਟਰਨ.....ਟਰਨ.....।"

ਟੈਲੀਫ਼ੋਨ ਦੀ ਘੰਟੀ ਲਗਾਤਾਰ ਖੜਕ ਰਹੀ ਸੀ।

ਜਨਰਲ ਲਾਭ ਸਿੰਘ ਨੇ ਰਿਸੀਵਰ ਚੁੱਕਿਆ ਨਹੀਂ ਸਗੋਂ ਇਉਂ ਬੋਚ ਲਿਆ ਜਿਵੇਂ ਕਾਂ ਟੁੱਕ ਨੂੰ ਪੈਂਦਾ ਏ। ਉਸ ਛੇਤੀ ਨਾਲ ਮਾਊਥ ਪੀਸ ਕੰਨ ਨਾਲ ਲਾਇਆ ਤੇ ਬੋਲਿਆ :

"ਹੈਲੋ! ਹੈਲੋ! ਕਿਵੇਂ ਆਂ?"

"ਓ.ਕੇ.!" ਅੱਗੋਂ ਆਵਾਜ਼ ਸੁਣਾਈ ਦਿੱਤੀ, "ਆਪ?"



"ਲਾਭ ਸਿੰਘ ਉਰਫ਼ ਸੁੱਖਾ ਸਿਪਾਹੀ ਬੋਲ ਰਿਹਾਂ।"

"ਵੈਰੀ ਗੁੱਡ!" ਅੱਗੋਂ ਆਵਾਜ਼ ਆਈ, "ਮੈਂ ਡਬਲ ਐਸ ਬੋਲ ਰਿਹਾਂ।" ਡਬਲ ਐਸ ਰੂਹਾਨੀ ਖ਼ੁਸ਼ੀ ਦੇ ਅਨੁਭਵ ਨਾਲ ਉਛਲ ਕੇ ਬੋਲਿਆ, "ਇੱਕ ਇਨਫਰਮੇਸ਼ਨ!"

"ਵੱਟ?"

"ਰਮੇਸ਼ ਚੰਦਰ ਚੰਡੀਗੜ੍ਹੋਂ ਆ ਰਿਹੈ।"

"ਸੱਚੀਂ?"

"ਹਾਂ! ਅੱਜ ਉਹ ਬਚ ਕੇ ਜਲੰਧਰ ਨਹੀਂ ਜਾਣਾ ਚਾਹੀਦਾ।"

"ਚਿੰਤਾ ਮੱਤ ਕਰ—ਮਿਸਟਰ ਡਬਲ ਐਸ! ਐਸਾ ਈ ਹੋਏਗਾ।"

"ਮੈਨੂੰ ਵੀ ਐਸੀ ਉਮੀਦ ਏ।"

"ਕਾਰ ਦਾ ਨੰਬਰ?"

"ਸਵਰਨਜੀਤ ਦੀ ਡਾਇਰੀ ਵਿੱਚ ਨੋਟ ਏ।"

"ਓ.ਕੇ." ਕਹਿ ਕੇ ਜਨਰਲ ਲਾਭ ਸਿੰਘ ਨੇ ਰਿਸੀਵਰ ਰੱਖ ਦਿੱਤਾ ਤੇ ਇਹ ਖ਼ਬਰ ਕਮਾਂਡਿੰਗ ਅਫ਼ਸਰ ਨੂੰ ਪਹੁੰਚਾ ਦਿੱਤੀ।

ਫ਼ੀਅਟ ਕਾਰ ਜੀ.ਟੀ. ਰੋਡ 'ਤੇ ਮੇਚਲਦੀ ਜਾਂਦੀ ਸੀ। ਜਿਵੇਂ ਕਾਲਾ ਨਾਗ ਪਾਣੀ ਚੀਰ ਕੇ ਭੱਜਦਾ ਏ, ਤਿਵੇਂ ਕਾਰ ਵਾਟ ਨੂੰ ਵੱਢ ਰਹੀ ਸੀ। ਇਸ ਕਾਰ ਵਿੱਚ ਲਾਲਾ ਜਗਤ ਨਰਾਇਣ ਦਾ ਪੁੱਤਰ ਰਮੇਸ਼ ਚੰਦਰ ਹਿੰਦ ਸਮਾਚਾਰ ਤੇ ਜਗਬਾਣੀ ਅਖ਼ਬਾਰ ਦਾ ਸੰਪਾਦਕ ਸਵਾਰ ਸੀ। ਉਹ ਚੰਡੀਗੜ੍ਹੋਂ ਕਾਨਫਰੰਸ ਵਿੱਚ ਭਾਗ ਲੈ ਕੇ ਆ ਰਿਹਾ ਸੀ। ਉਹ ਗੰਨਮੈਨਾਂ ਦੇ ਘੇਰੇ ਵਿੱਚ ਕਾਰ ਵਿੱਚ ਬੈਠਾ ਮੌਤ ਨੂੰ ਭੁੱਲਿਆ ਹੋਇਆ ਸੀ। ਉਹਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਉਹ ਪਲ-ਪਲ ਮੌਤ ਵੱਲ ਵਧ ਰਿਹਾ ਏ। ਪੰਜਾਬੀ ਦੀ ਕਹਾਵਤ ਏ : ਹੋਣੀ ਮਨੁੱਖ ਨੂੰ ਅੰਨ੍ਹਾ ਕਰ ਦਿੰਦੀ ਏ। ਮਨੁੱਖ ਦੀ ਐਸੀ ਮੱਤ ਮਾਰਦੀ ਏ ਕਿ ਮਨੁੱਖ ਦੀ ਸੋਚਣ-ਸ਼ਕਤੀ ਖ਼ਤਮ ਹੋ ਜਾਂਦੀ ਏ।

ਇਹੀ ਕਾਰਨ ਸੀ ਕਿ ਸਿੰਘਾਂ ਦੀ ਚਿੱਠੀ ਪਹੁੰਚ ਜਾਣ ਦੇ ਬਾਵਜੂਦ ਵੀ ਰਮੇਸ਼ ਚੰਦਰ ਮੌਤ ਨੂੰ ਭੁੱਲਿਆ ਫਿਰਦਾ ਸੀ।

ਓਧਰ ਲਾਲੇ ਦੀ ਕਾਰ ਉੱਡੀ ਜਾਂਦੀ ਸੀ, ਏਧਰ ਸਿੰਘਾਂ ਦਾ ਮੋਟਰਸਾਈਕਲ ਉੱਡਿਆ ਜਾਂਦਾ ਸੀ। ਸਵਰਨਜੀਤ ਸਿੰਘ ਚਲਾ ਰਿਹਾ ਸੀ। ਜਨਰਲ ਲਾਭ ਸਿੰਘ ਤੇ ਗੁਰਿੰਦਰ ਸਿੰਘ ਉਰਫ਼ ਭੋਲਾ ਪਿੱਛੇ ਬੈਠੇ ਸਨ। ਉਨ੍ਹਾਂ ਦੇ ਮੂੰਹ ਬੰਨ੍ਹੇ ਸੀ।

ਮੋਟਰਸਾਈਕਲ ਨੇ ਵਾਟ ਆਰੀ ਵਾਂਗ ਵੱਢ ਦਿੱਤੀ। ਕਾਰ ਦੇ ਪਿੱਛੇ ਮੋਟਰਸਾਈਕਲ ਧੂੜਾਂ ਪੁੱਟਦਾ ਆ ਰਿਹਾ ਸੀ। ਪਲ ਵਿੱਚ ਉਹ ਕਾਰ ਦੇ ਉੱਤੇ ਆ ਚੜ੍ਹੇ। ਉਨ੍ਹਾਂ ਕਾਰ ਦਾ ਨੰਬਰ ਚੈੱਕ ਕੀਤਾ। ਉਹ ਵੀ ਠੀਕ ਸੀ। ਰਮੇਸ਼ ਚੰਦਰ ਵੀ ਮੌਜੂਦ ਸੀ।

"ਕਿਵੇਂ ਆਂ, ਭੋਲਿਆ ?" ਜਨਰਲ ਲਾਭ ਸਿੰਘ ਨੇ ਪਿੱਛੇ ਬੈਠੇ ਭੋਲੇ ਤੋਂ ਪੁੱਛਿਆ।

"ਠੀਕ ਆ, ਬਾਈ ਲਾਭ ਸਿਆਂ ! ਤੂੰ ਆਪਦੀ ਸੁਣਾ ?" ਭੋਲੇ ਨੇ ਜਨਰਲ ਲਾਭ ਸਿੰਘ ਦਾ ਕੋਡ-ਵਰਡ ਸਮਝ ਕੇ ਕਿਹਾ।

"ਕੀ ਸਲਾਹ ਐ ?"

"ਸਲਾਹ ਐ, ਜੁਲਾਹਿਆਂ ਦੀ ਬੱਕਰੀ ਆਂਗੂੰ 'ਕੱਠਾ ਕਰਨ ਦੀ—ਏਨ੍ਹੇ ਵੀ ਬਥੇਰੇ ਵੀਰਵਾਰ ਲੰਘਾਏ ਆ। ਅੱਜ ਭੋਗ ਪਾ ਕੇ ਈ ਜਾਣਾ ਏ, ਭਾਵੇਂ ਰੱਬ ਵੀ ਲੱਤਾਂ ਖੜੀਆਂ ਕਰਕੇ ਵੇਖ ਲਵੇ।" ਗੁਰਿੰਦਰ ਸਿੰਘ ਨੇ ਗੁੱਸੇ ਨਾਲ ਮੁੱਠੀਆਂ ਮੀਚ ਕੇ ਕਿਹਾ। ਉਹਨੂੰ ਲਾਲੇ ਨਾਲ ਸਖ਼ਤ ਨਫ਼ਰਤ ਸੀ।

"ਚੱਲ ਬਈ, ਲੈ ਫਿਰ ਰੱਬ ਦਾ ਨਾਂ, ਸ਼ਹਿਰ ਵੀ ਨੇੜੇ ਰਹਿ ਗਿਆ ਏ।"

ਲੁਧਿਆਣਾ ਨੇੜੇ ਆ ਗਿਆ ਸੀ।

ਉਹ ਬਿਲਕੁਲ ਤਿਆਰ ਸਨ।

ਸਵਰਨਜੀਤ ਸਿੰਘ ਨੇ ਮੋਟਰਸਾਈਕਲ ਬਰਾਬਰ ਕਰ ਦਿੱਤਾ।

ਉਨ੍ਹਾਂ ਸਟੇਨਗੰਨਾਂ ਦੀਆਂ ਕਿੱਲੀਆਂ ਨੱਪ ਦਿੱਤੀਆਂ। ਉੱਤੋੜਿੱਤੀ ਅਨੇਕਾਂ ਗੋਲੀਆਂ ਬਾਰੀਆਂ ਵਿੱਚੋਂ ਦੀ ਲਾਲੇ ਦੀ ਹਿੱਕ ਵਿੱਚ ਸਮਾ ਗਈਆਂ। ਲਾਲੇ ਦੀ ਛਾਤੀ ਦਾ ਭਰਾੜ ਖੁੱਲ੍ਹ ਗਿਆ। ਦੋ ਬਾਡੀਗਾਰਡ ਵੀ ਅੰਨ੍ਹੇਵਾਹ ਫਾਇਰਿੰਗ ਨਾਲ ਸਖ਼ਤ ਜ਼ਖ਼ਮੀ ਹੋ ਗਏ।

ਕਾਰ ਲੜਖੜਾ ਕੇ ਖੜ ਗਈ। ਕਾਰ ਦਾ ਤਨ ਲਹੂ ਨਾਲ ਲੱਥ-ਪੱਥ ਸੀ। ਲਹੂ ਸ਼ੀਟਾਂ ਤੋਂ ਥੱਲੇ ਵਗ ਰਿਹਾ ਸੀ।

ਰਮੇਸ਼ ਚੰਦਰ ਰੱਬ ਨੂੰ ਪਿਆਰਾ ਹੋ ਗਿਆ।

ਉਹ ਤਿੰਨੇ ਮੋਟਰਸਾਈਕਲ 'ਤੇ ਫ਼ਰਾਰ ਹੋ ਚੁੱਕੇ ਸਨ।

ਚਾਰ-ਚੁਫੇਰੇ ਕੁਰਲਾਹਟ ਮੱਚਿਆ ਹੋਇਆ ਸੀ। ਲਹੂ ਨਾਲ ਲਿਬੜੀ ਲੋਥ 'ਤੇ ਮੱਖੀਆਂ 'ਭੂੰ-ਭੂੰ' ਕਰ ਰਹੀਆਂ ਸੀ। ਜਿਹੜਾ ਸੇਠ ਕੱਲ੍ਹ ਤੱਕ ਆਪਣੇ ਤਨ 'ਤੇ ਮੱਖੀ ਨਹੀਂ ਸੀ ਬੈਠਣ ਦਿੰਦਾ, ਅੱਜ ਮੱਖੀ ਉਡਾਉਣ ਤੋਂ ਬੇਖ਼ਬਰ ਸੀ।

ਇਹ ਘਟਨਾ 12 ਮਈ, 1984 ਦੀ ਹੈ।

## -8-

*ਜਦ ਤੱਕ ਪੰਥ ਆਜ਼ਾਦ ਨਹੀਂ ਹੁੰਦੀ ਲੜਦੇ ਰਹਾਂਗੇ।*
*ਓਸ ਯੋਧੇ ਦੀ ਬਾਲੀ ਸ਼ਮ੍ਹਾਂ 'ਤੇ ਅਸੀਂ ਸੜਦੇ ਰਹਾਂਗੇ।*

3 ਜੂਨ, 1984 ਨੂੰ ਹਿੰਦ ਸਰਕਾਰ ਨੇ ਪਾਵਨ ਪਵਿੱਤਰ ਅਸਥਾਨ ਸ੍ਰੀ



ਦਰਬਾਰ ਸਾਹਿਬ ਕੰਪਲੈਕਸ 'ਤੇ ਬਲਿਊ ਸਟਾਰ ਐਕਸ਼ਨ ਕਰ ਦਿੱਤਾ। ਇਹ ਐਕਸ਼ਨ ਸਿੱਖਾਂ ਦੀ ਹੋਂਦ ਤੇ ਸਿੱਖੀ ਦਾ ਕੇਂਦਰ ਖ਼ਤਮ ਕਰਨ ਲਈ ਕੀਤਾ ਗਿਆ ਸੀ। ਇਸ ਐਕਸ਼ਨ ਵਿੱਚ ਹਿੰਦੂ-ਸਾਮਰਾਜ ਨੇ ਤੋਪਾਂ, ਟੈਂਕਾਂ, ਗੋਲਿਆਂ, ਬਖ਼ਤਰਬੰਦ ਗੱਡੀਆਂ ਤੇ ਮਸ਼ੀਨਗੰਨਾਂ ਆਦਿ ਦੀ ਖੁੱਲ੍ਹ ਕੇ ਵਰਤੋਂ ਕੀਤੀ। ਜਿਸ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਢਹਿ-ਢੇਰੀ ਹੋ ਗਿਆ। ਪੰਚਮ ਪਾਤਿਸ਼ਾਹ ਦੇ ਗੁਰਪੁਰਬ 'ਤੇ ਆਈਆਂ ਸੈਂਕੜੇ ਸੰਗਤਾਂ ਦੀ ਸ਼ਹਾਦਤ ਹੋ ਗਈ। ਕੇਂਦਰੀ ਫ਼ੌਜ ਨੇ ਸਿੱਖ ਮੁੰਡਿਆਂ ਦਾ ਰੱਜ ਕੇ ਸ਼ਿਕਾਰ ਖੇਡਿਆ। ਧੀਆਂ-ਭੈਣਾਂ ਦੀ ਸ਼ਰੇਆਮ ਇੱਜ਼ਤ ਲੁੱਟੀ। ਬੱਚਿਆਂ ਨੂੰ ਹਵਾ ਵਿੱਚ ਉਛਾਲ ਕੇ ਮਾਰਿਆ।

ਗੋਲਿਆਂ ਦਾ ਖੜਾਕ ਅਸਮਾਨ ਕੰਬਾ ਰਿਹਾ ਸੀ। ਬੱਚੇ, ਬੁੱਢੇ ਤੇ ਔਰਤਾਂ ਦਾ ਬੁਰਾ ਹਾਲ ਸੀ। ਪਿਆਸੇ ਤੜਫ਼ ਰਹੇ ਸੀ। ਦੁਵੱਲੀ ਗੋਲੀ ਚੱਲ ਰਹੀ ਸੀ। ਐਲ.ਐਮ.ਜੀ. ਦੇ ਫਾਇਰ ਫ਼ੌਜੀਆਂ ਦੇ ਢਿੱਡ ਪਾੜ ਰਹੇ ਸੀ। ਪਰਕਰਮਾਂ ਵਿੱਚ ਲੋਥ 'ਤੇ ਲੋਥ ਚੜ੍ਹੀ ਹੋਈ ਸੀ। ਲਹੂ ਦਾ ਹੜ੍ਹ ਵਗ ਰਿਹਾ ਸੀ। ਸਰੋਵਰ ਦਾ ਪਾਣੀ ਲਹੂ-ਲੁਹਾਨ ਸੀ। ਬੜਾ ਦਰਦਨਾਕ ਸਾਕਾ ਸੀ।

ਉਫ਼ ! ਇਤਨਾ ਭਿਆਨਕ ਦ੍ਰਿਸ਼ !.....

ਉਫ਼ ! ਏਨਾ ਖ਼ੌਫ਼ਨਾਕ ਸੀਨ !.....

ਚਾਰ-ਚੁਫੇਰੇ ਮੌਤ ਹੀ ਮੌਤ !.....ਕਿ ਵੇਖਣ ਨਾਲ ਦਿਲ ਦਹਿਲ ਉੱਠੇ। ਅੰਤਾਂ ਦੀ ਗਰਮੀ.....ਲੋਥਾਂ 'ਚੋਂ ਉੱਠਦੀ ਬਦਬੂ ! ਬੜਾ ਦਿਲ ਕੰਬਾਊ ਤੇ ਕਰੁਣਾਮਈ ਦ੍ਰਿਸ਼ ਸੀ।

ਹਰ ਇੱਕ ਮੌਤ ਤੇ ਜ਼ਿੰਦਗੀ ਵਿਚਾਲੇ ਲਟਕ ਰਿਹਾ ਸੀ।

ਖਾੜਕੂ ਸਿੰਘਾਂ ਨੇ ਕਈ ਸਾਰੇ ਫ਼ੌਜੀ ਅਗਵਾ ਕਰ ਲਏ। ਕੁਝ ਮਰੇ ਹੋਏ ਫ਼ੌਜੀਆਂ ਨੂੰ ਅੰਦਰ ਧੂਹ ਲਿਆ। ਅਗਵਾ ਕੀਤੇ ਫ਼ੌਜੀਆਂ ਤੋਂ ਕੋਡਵਰਡ ਪੁੱਛਿਆ। ਸਾਰੇ ਸਿੰਘ ਫ਼ੌਜੀ ਵਰਦੀਆਂ ਪਾ ਕੇ ਨਿਕਲਣੇ ਸ਼ੁਰੂ ਹੋ ਗਏ।

ਇਸ ਭਿਆਨਕ ਯੁੱਧ ਵਿੱਚ ਸੁੱਖਾ ਸਿਪਾਹੀ ਉਰਫ਼ ਜਨਰਲ ਲਾਭ ਸਿੰਘ ਵੀ ਸ਼ਾਮਲ ਸੀ। ਜਨਰਲ ਲਾਭ ਸਿੰਘ ਸਾਥੀ ਸਵਰਨਜੀਤ ਸਿੰਘ, ਗੁਰਿੰਦਰ ਸਿੰਘ, ਬੂਟਾ ਸਿੰਘ ਤੇ ਕੁਝ ਹੋਰ ਸਿੰਘਾਂ ਨਾਲ ਬਾਹਰ ਨਿਕਲਿਆ। ਉਹ ਗੋਲੀਆਂ ਦੀ ਵਾਛੜ ਤੋਂ ਬਚਦੇ-ਬਚਾਉਂਦੇ ਕੰਪਲੈਕਸ 'ਚੋਂ ਬਾਹਰ ਆ ਗਏ।

ਪੰਜਾਬੀ ਦੀ ਕਹਾਵਤ ਏ: ਵਧੀ ਦੇ ਚੱਕਰ ਨੂੰ ਕੋਈ ਨਹੀਂ ਰੋਕਦਾ। ਰੱਖੇ ਰੱਬ ਤੇ ਮਾਰੇ ਕੌਣ ? ਮਾਰਨ ਵਾਲੇ ਨਾਲੋਂ ਰੱਖਣ ਵਾਲਾ ਜ਼ਿਆਦਾ ਬਲੀ ਹੁੰਦਾ ਏ। ਏਹੀ ਕਾਰਨ ਸੀ ਕਿ ਜਨਰਲ ਲਾਭ ਸਿੰਘ ਹੋਰਾਂ ਦੀ ਵਧੀ ਸੀ, ਉਹ ਬਚ ਕੇ ਬਾਹਰ ਨਿਕਲ ਆਏ। ਜਨਰਲ ਲਾਭ ਸਿੰਘ ਉਰਫ਼ ਸੁੱਖਾ ਸਿਪਾਹੀ ਤੇ ਸਵਰਨਜੀਤ ਸਿੰਘ ਹੋਰੀਂ ਵਰ੍ਹਦੀਆਂ ਗੋਲੀਆਂ 'ਚ ਸਹੀ-ਸਲਾਮਤ ਬਚ ਗਏ।

ਪੁੰਡੂ ਉਫ਼ !

ਜਨਰਲ ਲਾਭ ਸਿੰਘ ਨੂੰ ਯਾਰ ਥਾਣੇਦਾਰ ਨੇ ਪਛਾਣ ਲਿਆ। ਉਹ ਸਿਪਾਹੀਆਂ ਸਮੇਤ ਬਾਹਰ ਖੜ੍ਹਾ ਸੀ। ਕੰਪਲੈਕਸ 'ਚੋਂ ਬਾਹਰ ਨਿਕਲਣ ਵਾਲੇ ਹਰ ਸਿਵਲ ਬੰਦੇ 'ਤੇ ਨਿਗ੍ਹਾ ਰੱਖਣੀ ਉਹਦਾ ਕੰਮ ਸੀ। ਡਿਊਟੀ ਜਾਂ ਫ਼ਰਜ਼ ਵੀ ਕਹਿ ਸਕਦੇ ਓ।

"ਸੁੱਖਿਆ! ਤੂੰ.....।" ਯਾਰ ਥਾਣੇਦਾਰ ਨੇ ਜਨਰਲ ਲਾਭ ਸਿੰਘ ਉਰਫ਼ ਸੁੱਖੇ ਸਿਪਾਹੀ ਨੂੰ ਪਛਾਣ ਕੇ ਕਿਹਾ, ਉਹ ਜਨਰਲ ਲਾਭ ਸਿੰਘ ਦਾ ਗਹਿਗੱਡ ਯਾਰ ਸੀ।

"ਮੈਂ ਈ ਆਂ! ਹੁਣ ਦੇਰ ਨਾ ਕਰ—ਜਲਦੀ-ਜਲਦੀ ਸਾਨੂੰ ਗ੍ਰਿਫ਼ਤਾਰ ਕਰ ਕੇ ਕੇਸ ਰਜਿਸਟਰਡ ਕਰ ਦੇ ਅਤੇ ਖ਼ਬਰਾਂ ਵਿੱਚ ਮੇਰੇ ਫੜੇ ਜਾਣ ਦਾ ਐਲਾਨ ਕਰ ਦੇ ਵਰਨਾ ਆਰਮੀ ਨੇ ਮੈਨੂੰ ਗੋਲੀ ਮਾਰ ਦੇਣੀ ਏਂ।" ਜਨਰਲ ਲਾਭ ਸਿੰਘ ਨੇ ਬਹੁਤੀਆਂ ਗੱਲਾਂ ਵਿੱਚ ਪੈਣ ਦੀ ਬਜਾਏ ਸਿੱਧੀ ਤੇ ਸਪੱਸ਼ਟ ਗੱਲ ਝੱਟ-ਪੱਟ ਕਹਿ ਦਿੱਤੀ। ਖਤਰਾ ਪਲ-ਪਲ ਵਧਿਆ ਆ ਰਿਹਾ ਸੀ। ਉਹ ਛੇਤੀ-ਛੇਤੀ ਆਪਣੇ-ਆਪ ਨੂੰ ਹਵਾਲਾਤ ਵਿੱਚ ਬੰਦ ਦੇਖਣਾ ਚਾਹੁੰਦਾ ਸੀ।

ਉਹ ਪੰਜੇ-ਛੇਵੇਂ ਸਿੰਘ ਨਿਸ਼ਚਿੰਤ ਖੜੇ ਸਨ। ਉਨ੍ਹਾਂ ਦੇ ਚਿਹਰੇ ਚਮਕ ਰਹੇ ਸੀ। ਡਰ ਜਾਂ ਘਬਰਾਹਟ ਦੇ ਚਿੰਨ੍ਹ ਕਿਸੇ ਦੇ ਮੂੰਹ 'ਤੇ ਵੀ ਨਹੀਂ ਸਨ। ਪੰਜਾਬ ਪੁਲੀਸ ਦੇ ਸਿਪਾਹੀ ਖ਼ਾਮੋਸ਼ ਨਜ਼ਰਾਂ ਨਾਲ ਉਨ੍ਹਾਂ ਵੱਨੀ ਤੱਕ ਰਹੇ ਸੀ।

"ਇਹ.....?" ਥਾਣੇਦਾਰ ਦਾ ਇਸ਼ਾਰਾ ਦੂਜਿਆਂ ਵੱਲ ਸੀ।

"ਆਪਣੇ ਈ ਬੰਦੇ ਆ।" ਜਨਰਲ ਲਾਭ ਸਿੰਘ ਨੇ ਉੱਤਰ ਮੋੜਿਆ।

ਯਾਰ ਥਾਣੇਦਾਰ ਨੇ ਉਨ੍ਹਾਂ ਨੂੰ ਜੀਪ ਵਿੱਚ ਬਿਠਾ ਲਿਆ। ਜੀਪ ਕੋਤਵਾਲੀ ਵੱਲ ਭੱਜ ਉੱਠੀ। ਅੰਮ੍ਰਿਤਸਰ ਸ਼ਹਿਰ ਵਿੱਚ ਦਹਿਸ਼ਤ ਤੇ ਵਹਿਸ਼ਤ ਦਾ ਰਾਜ ਸੀ। ਸੜਕਾਂ 'ਤੇ ਲਾਵਾਰਸ ਲਾਸ਼ਾਂ ਰੁਲ ਰਹੀਆਂ ਸਨ। ਲੋਥਾਂ ਗਰਮੀ ਨਾਲ ਫੁੱਲੀਆਂ ਸਨ ਤੇ ਬਦਬੂ ਮਾਰ ਰਹੀਆਂ ਸੀ। ਚਾਰ-ਚੁਫੇਰੇ ਸੁੰਨ-ਸਾਂ ਛਾਈ ਹੋਈ ਸੀ। ਫ਼ੌਜੀ ਗੱਡੀਆਂ ਦੀ ਹਰਲ-ਹਰਲ ਚੁੱਪ ਸੰਗੀਤ ਦਾ ਸੀਨਾ ਪਾੜ ਰਹੀ ਸੀ।

ਐਸਾ ਖ਼ੂਨੀ ਦ੍ਰਿਸ਼! ਜਿਹੜਾ ਕਦੇ ਹੋਇਆ ਨਾ ਸੁਣਿਆ। ਇਹ ਪਹਿਲਾ ਮੌਕਾ ਸੀ ਜਦ ਭਾਰਤ ਨੂੰ ਆਜ਼ਾਦ ਕਰਵਾਉਣ ਵਾਲੇ ਸਿੰਘਾਂ ਨੂੰ, ਉਸੇ ਭਾਰਤ ਹੱਥੋਂ ਮਾਰ ਖਾਣੀ ਪਈ ਸੀ। ਇਹ ਪਹਿਲਾ ਮੌਕਾ ਸੀ ਜਦ ਬ੍ਰਾਹਮਣਾਂ ਦੇ ਤਿਲਕ ਤੇ ਜੰਞੂ ਬਚਾਉਣ ਵਾਲੇ ਸਿੰਘਾਂ ਨੂੰ ਉਨ੍ਹਾਂ ਹੱਥੋਂ ਹੀ ਬੇਇੱਜ਼ਤ ਹੋਣਾ ਪਿਆ ਸੀ।

"ਸੁੱਖਿਆ! ਭਿੰਡਰਾਂਵਾਲਾ.....।" ਥਾਣੇਦਾਰ ਨੇ ਗੱਲ ਅਧੂਰੀ ਛੱਡ ਦਿੱਤੀ। ਉਸ ਜਨਰਲ ਲਾਭ ਸਿੰਘ ਵੱਲ ਸੁਆਲੀ ਨਜ਼ਰਾਂ ਸੁੱਟੀਆਂ।

"ਅਜੇ ਤੱਕ ਤਾਂ ਸਹੀ-ਸਲਾਮਤ ਸੀ। ਫੇਰ ਦਾ ਪਤਾ ਨਹੀਂ।" ਜਨਰਲ ਲਾਭ ਸਿੰਘ ਬੋਲਿਆ। "ਜਦੋਂ ਅਸੀਂ ਨਿਕਲੇ ਸਾਂ, ਸੰਤ ਜੀ ਓਦੋਂ ਪੂਰੀ ਤਿਆਰੀ 'ਚ ਸਨ। ਇਹ ਨਹੀਂ ਕਹਿ ਸਕਦਾ, ਨਿਕਲਣ ਦੀ ਤਿਆਰੀ ਵਿੱਚ ਸਨ ਜਾਂ ਸ਼ਹੀਦੀ ਪਾਉਣ ਦੀ ਤਿਆਰੀ 'ਚ ਸਨ।" ਜਨਰਲ ਲਾਭ ਸਿੰਘ ਨੇ ਅਨੁਮਾਨ ਲਾ ਕੇ ਦੱਸਿਆ, "ਉਨ੍ਹਾਂ ਦੇ ਚਿਹਰੇ 'ਤੇ ਘਬਰਾਹਟ ਜਾਂ ਡਰ ਦਾ ਨਾਂ-ਨਿਸ਼ਾਨ ਵੀ ਨਹੀਂ ਸੀ। ਉਹ ਬਿਲਕੁੱਲ ਸ਼ਾਂਤ-ਚਿੱਤ ਸਨ।"

"ਜਿੱਥੋਂ ਤੱਕ ਮੇਰਾ ਖ਼ਿਆਲ ਏ, ਛੇਤੀ ਕੀਤਿਆਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਫ਼ੌਜ ਦੇ ਹੱਥ ਨਹੀਂ ਆਉਂਦੇ।" ਸਵਰਨਜੀਤ ਸਿੰਘ ਬੋਲਿਆ।

"ਮਤਲਬ?"

"ਐਕਸ਼ਨ ਦੌਰਾਨ ਬੱਬਰਾਂ ਦੀ ਸੰਤਾਂ ਨਾਲ ਸੁਲ੍ਹਾ ਹੋ ਗਈ ਸੀ ਤੇ ਬੱਬਰ ਕਿਸੇ ਵਕਤ ਵੀ ਫ਼ੌਜ ਨੂੰ ਧੋਖਾ ਦੇ ਕੇ, ਸੰਤਾਂ ਨੂੰ ਕੱਢਣ ਵਿੱਚ ਕਾਮਯਾਬ ਹੋ ਸਕਦੇ ਨੇ।" ਸਵਰਨਜੀਤ ਸਿੰਘ ਨੇ ਆਪਣਾ ਖ਼ਿਆਲ ਦੱਸਿਆ।

ਉਹ ਗੱਲਾਂ ਕਰਦੇ ਰਹੇ।

ਥਾਣੇਦਾਰ ਨੇ ਉਨ੍ਹਾਂ ਨੂੰ ਹਵਾਲਾਤ ਵਿੱਚ ਬੰਦ ਕਰ ਦਿੱਤਾ। ਕੇਸ ਰਜਿਸਟਰਡ ਕਰਕੇ ਖ਼ਬਰ ਟੈਲੀਕਾਸਟ ਕਰ ਦਿੱਤੀ ਕਿ ਏ.ਐਸ. ਅਟਵਾਲ, ਰਮੇਸ਼ ਚੰਦਰ ਆਦਿ ਦਾ ਮੁੱਖ ਦੋਸ਼ੀ ਸੁਖਦੇਵ ਸਿੰਘ ਉਰਫ਼ ਸੁੱਖਾ ਸਿਪਾਹੀ ਉਰਫ਼ ਜਨਰਲ ਲਾਭ ਸਿੰਘ ਫੜਿਆ ਗਿਆ। ਜਨਰਲ ਲਾਭ ਸਿੰਘ ਪੁਲੀਸ 'ਚੋਂ ਭਗੌੜਾ ਹੋ ਗਿਆ ਸੀ।' ਜਨਰਲ ਲਾਭ ਸਿੰਘ ਦਾ ਨਾਂ ਬੋਲਣ ਦੀ ਦੇਰ ਸੀ ਕਿ ਫ਼ੌਜ ਦੀਆਂ ਅਨੇਕਾਂ ਜੀਪਾਂ ਥਾਣੇ 'ਚ ਆਣ ਖੜੀਆਂ। ਟੋਪੀਆਂ ਵਾਲੇ ਫ਼ੌਜੀ ਫ਼ਿਰਕੂ ਨਫ਼ਰਤ ਨਾਲ 'ਲਟ-ਲਟ' ਬਲ ਰਹੇ ਸੀ।

"ਵੁਹ ਖ਼ੂਨੀ ਅੱਤਵਾਦੀ ਕਹਾਂ ਹੈ, ਜਿਸੇ ਸੁੱਖਾ ਬੋਲਤੇ ਹੈਂ?" ਇੱਕ ਫ਼ੌਜੀ ਅਫ਼ਸਰ ਨੇ ਆਉਣ ਸਾਰ ਪੁੱਛਿਆ, ਉਹ ਲੈਂਸ ਨੈਕ ਸੀ। ਸਿੱਖਾਂ ਦਾ ਪੱਕਾ ਵੈਰੀ ਸੀ। ਸਿੱਖਾਂ ਨਾਲ ਉਹਨੂੰ ਜੱਦੀ-ਪੁਸ਼ਤੀ ਨਫ਼ਰਤ ਸੀ।

"ਹਮਾਰੀ ਗ੍ਰਿਫ਼ਤ ਮੇਂ।"

"ਉਸੇ ਹਮਾਰੇ ਹਵਾਲੇ ਕਰ ਦੋ।"

"ਮੈਂ ਉਸੇ ਆਪ ਕੇ ਹਵਾਲੇ ਨਹੀਂ ਕਰ ਸਕਤਾ।"

"ਕਿਆ ਬਕਤਾ ਹੈ?"

"ਕਿਉਂਕਿ ਵੁਹ ਮੁਜਰਿਮ ਹਮਾਰਾ ਹੈ। ਹਮਨੇ ਗ੍ਰਿਫ਼ਤਾਰ ਕੀਆ ਹੈ। ਉਨਕੇ ਖ਼ਿਲਾਫ਼ ਕੇਸ ਰਜਿਸਟਰਡ ਹੋ ਚੁੱਕਾ ਹੈ। ਖ਼ਬਰ ਟੈਲੀਕਾਸਟ ਹੋ ਚੁੱਕੀ ਹੈ। ਇਸੀ ਲੀਏ ਮੈਂ ਉਨਕੋ ਆਪ ਕੇ ਹਵਾਲੇ ਨਹੀਂ ਕਰ ਸਕਤਾ ਕਿਉਂਕਿ ਹਮ ਭੀ ਕਿਸੀ ਕੋ ਜਵਾਬ ਦੇਹ ਹੈਂ। ਯੇਹ ਵਰਦੀ ਔਰ ਰੂਲ ਕਾਨੂੰਨ ਕਾ ਸਵੈਮਾਨ ਬਢਾਨੇ ਕੇ ਲੀਏ ਹੈਂ, ਅਪਮਾਨ ਕਰਨੇ ਕੀ ਲੀਏ ਨਹੀਂ।" ਥਾਣੇਦਾਰ ਥੋੜਾ ਗਰਮ ਹੋ ਗਿਆ। ਥਾਣੇਦਾਰ ਸੱਚਾ ਸੀ। ਉਹ ਸੱਚ ਲਈ ਆਪਣੀ ਜਾਨ ਜੋਖਮ ਵਿੱਚ ਪਾਣ ਵਾਲਾ ਬੰਦਾ ਸੀ। ਪਰ ਕੇਂਦਰ ਕੇ ਉੱਜੜ ਤੇ ਬਦਕਾਰ ਫ਼ੌਜੀ ਝੂਠ ਦੇ ਪੁਜਾਰੀ ਤੇ ਨਫ਼ਰਤ ਦੇ ਵਪਾਰੀ ਸਨ।

"ਹਮ ਆਪ ਕੋ ਗੋਲੀ ਸੇ ਉਡਾਦੇਂਗੇ।" ਮੋਨਾ ਗਰਜਿਆ।

"ਤੋ ਕਿਆ ਪਰਲੋ ਆ ਜਾਏਗੀ। ਜਹਾਂ ਸੇ ਔਰ ਉਡ਼ ਗਏ ਹੈਂ, ਵਹਾਂ ਸੇ ਹਮ ਭੀ ਉਡ਼ ਜਾਏਂਗੇ। ਕੋਈ ਫ਼ਰਕ ਨਹੀਂ ਪੜਤਾ।" ਥਾਣੇਦਾਰ ਵੀ ਗਰਜਿਆ।

ਥਾਣੇਦਾਰ ਦੀ ਜੁਰਅੱਤ ਨਾਲ ਜਨਰਲ ਲਾਭ ਸਿੰਘ ਤੇ ਸਵਰਨਜੀਤ ਸਿੰਘ ਦੀ ਜਾਨ ਬਚ ਗਈ।

ਫ਼ੌਜੀ ਜਿਵੇਂ ਆਏ, ਤਿਵੇਂ ਚਲੇ ਗਏ।

"ਸਾਲਾ! ਟੋਪੀ ਵਾਲਾ ਕੀ ਬੱਕਦਾ ਸੀ?" ਜਨਰਲ ਲਾਭ ਸਿੰਘ ਨੇ ਕੋਲ ਆਏ ਥਾਣੇਦਾਰ ਤੋਂ ਪੁੱਛਿਆ, ਉਹਦੇ ਚਿਹਰੇ 'ਤੇ ਗ਼ੁੱਸੇ ਦੀਆਂ ਲਕੀਰਾਂ ਸਨ।

"ਤੈਨੂੰ ਲੈਣ ਆਇਆ ਸੀ।"

"ਮੈਨੂੰ ਸਾਕ ਕਰਾਉਣਾ ਸੀ।" ਜਨਰਲ ਲਾਭ ਸਿੰਘ ਨੇ ਮਣ ਪੱਕੇ ਦੀ ਗਾਲ੍ਹ ਕੱਢ ਕੇ ਕਿਹਾ, "ਜਿਹੜਾ-ਕਿਹੜਾ ਆਉਂਦਾ ਏ, ਬੱਸ ਮੈਨੂੰ ਈ ਪਸੰਦ ਕਰਦੈ। ਪਤਾ ਨਈ—ਮੈਨੂੰ ਕੀ ਲਾਟੂ ਲੱਗੇ ਆ? ਹੋਰ ਥੋੜ੍ਹੇ ਫਿਰਦੇ ਆ।"

"ਥਾਣੇਦਾਰਾ! ਕੋਈ ਖ਼ਤਰਾ-ਖ਼ੁਤਰਾ ਤਾਂ ਨਹੀਂ।" ਸਵਰਨਜੀਤ ਸਿੰਘ ਨੇ ਪੁੱਛਿਆ।

"ਜਦ ਤੱਕ ਮੈਂ ਜ਼ਿੰਦਾਂ, ਕੋਈ ਸਾਲਾ ਥੋਡੇ ਵੱਲ ਝਾਕ ਵੀ ਨਹੀਂ ਸਕਦਾ।" ਥਾਣੇਦਾਰ ਨੇ ਹਿੱਕ ਥਾਪੜੀ। ਉਹਦੇ ਵਿੱਚ ਕਿਸੇ ਮਰਦ ਦੀ ਰੂਹ ਸੀ।

"ਸਮਾਂ ਮਿਲਿਆ ਤਾਂ ਤੇਰੇ ਅਹਿਸਾਨ ਦਾ ਬਦਲਾ ਜ਼ਰੂਰ ਚੁਕਾਵਾਂਗੇ।" ਜਨਰਲ ਲਾਭ ਸਿੰਘ ਨੇ ਸੰਜੀਦਗੀ ਨਾਲ ਆਖਿਆ, ਉਹ ਕਿਸੇ ਸੋਚ ਵਿੱਚ ਵਿਲੀਨ ਸੀ।

"ਆਪਦੇ ਰਾਜ ਵਿੱਚ ਸਾਡੇ ਵੱਲ ਮਿਹਰ ਦੀ ਨਿਗ੍ਹਾ ਰੱਖਿਆ ਜੇ।" ਥਾਣੇਦਾਰ ਬੇਮਤਲਬ ਹੱਸ ਪਿਆ।

"ਤੈਨੂੰ ਪਤੈ, ਸਾਡਾ ਰਾਜ ਆਏਗਾ!"

"ਜ਼ਰੂਰ ਆਏਗਾ ਪਰ ਤੁਸੀਂ ਤਾਂ ਹੌਸਲਾ ਰੱਖੋ। ਅੰਤ ਸਰਕਾਰ ਨੂੰ ਝੁੱਕਣਾ ਈ ਪੈਣੈ। ਇਹ ਤਾਰੀਖੀ ਸੱਚ ਏ।" ਥਾਣੇਦਾਰ ਨੇ ਜ਼ੋਰ ਨਾਲ ਕਿਹਾ।

"ਬਾਜਾਂ ਵਾਲਾ ਤੇਰੀ ਜ਼ੁਬਾਨ ਸੁਲੱਖਣੀ ਕਰੇ," ਸਵਰਨਜੀਤ ਸਿੰਘ ਬੋਲਿਆ। ਉਹ ਅੱਧ-ਟੁੱਟੀ ਕੰਧ ਨਾਲ ਢੋਅ ਲਾ ਕੇ ਗਾਣ ਲੱਗ ਪਿਆ—"ਕਲਗੀਆਂ ਵਾਲਿਆ! ਕਿਤੋਂ ਆ ਬਹੁੜ ਛੇਤੀ, ਹੋਈਆਂ ਤੁਧ ਬਿਨ ਖੱਜਲ ਖੁਆਰੀਆਂ ਨੇ।"

ਥਾਣੇ ਵਿੱਚ ਚੁੱਪ ਛਾ ਗਈ।

ਸਭ ਖ਼ਾਮੋਸ਼ ਸਨ।

ਜਨਰਲ ਲਾਭ ਸਿੰਘ ਜਪੁਜੀ ਸਾਹਿਬ ਦਾ ਪਾਠ ਕਰਨ ਲੱਗ ਪਿਆ। ਥਾਣੇਦਾਰ ਕਿਸੇ ਗਹਿਰੀ ਸੋਚ ਵਿੱਚ ਡੁੱਬਿਆ ਹੋਇਆ ਸੀ।



ਬਾਹਰ ਪਲ-ਪਲ ਹਨੇਰਾ ਵੱਧਦਾ ਜਾ ਰਿਹਾ ਸੀ। ਕਿਤੇ-ਕਿਤੇ ਕੋਈ ਟਾਂਵੀਂ-ਟੱਲੀ ਚੀਕ ਸੁਣਾਈ ਦੇਂਦੀ ਸੀ ਜਿਹੜੀ ਮੁੜ ਸ਼ਾਂਤ ਹੋ ਜਾਂਦੀ ਸੀ।

ਭਿਆਨਕ ਸ਼ੰਨਾਟਾ ਛਾਇਆ ਹੋਇਆ ਸੀ।

ਦਰਬਾਰ ਸਾਹਿਬ ਕੰਪਲੈਕਸ ਤੇ ਪੰਜਾਬ 'ਤੇ ਪੂਰਨ ਤੌਰ 'ਤੇ ਫ਼ੌਜ ਦਾ ਰਾਜ ਸੀ। ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਦੀ ਖ਼ਬਰ ਸੁਣ ਕੇ ਲੋਕਾਂ ਨੇ ਘਰਾਂ ਤੋਂ ਅੰਮ੍ਰਿਤਸਰ ਵੱਲ ਕੂਚ ਕਰ ਦਿੱਤਾ। ਫ਼ੌਜ ਨੇ ਬਗ਼ਾਵਤ ਕਰ ਦਿੱਤੀ। ਸਾਰੇ ਦੇਸ਼ ਵਿੱਚ ਰੌਲਾ ਪੈ ਗਿਆ। ਪਰ ਹੌਲੀ-ਹੌਲੀ ਸਾਰੇ ਹਾਲਾਤ 'ਤੇ ਕਾਬੂ ਪਾ ਲਿਆ। ਪੰਜਾਬ ਮੁਕੰਮਲ ਫ਼ੌਜ ਦੇ ਤਹਿਤ ਸੀ।

ਦਰਬਾਰ ਸਾਹਿਬ 'ਚੋਂ ਫੜੇ ਗਏ ਸਾਰੇ ਸਿੰਘ, ਬੱਚੇ-ਬੁੱਢੇ, ਔਰਤਾਂ, ਨੌਜਵਾਨ ਆਦਿ ਫ਼ੌਜੀ ਕੈਂਪਾਂ ਵਿੱਚ ਡੱਕੇ ਹੋਏ ਸੀ। ਸੈਂਕੜੇ ਸਿੰਘਾਂ ਨੂੰ ਨਾਭੇ ਤੇ ਲੁਧਿਆਣੇ ਭੇਜਿਆ ਗਿਆ। ਕੈਦੀਆਂ ਦਾ ਬਹੁਤ ਬੁਰਾ ਹਾਲ ਸੀ। ਕੈਦੀ ਛੋਟੇ-ਛੋਟੇ ਕਮਰਿਆਂ ਵਿੱਚ ਤੂੜੀ ਵਾਂਗ ਡੱਕ ਰੱਖੇ ਸੀ। ਗਰਮੀ ਦੇ ਦਿਨ ਹੋਣ ਕਰਕੇ ਕੈਦੀਆਂ ਦਾ ਪਿਆਸ ਨਾਲ ਬੁਰਾ ਹਾਲ ਸੀ। ਕਈ ਸਿੰਘ, ਬੱਚੇ, ਬਜ਼ੁਰਗ ਤੇ ਔਰਤਾਂ ਦਮ ਘੁੱਟਣ ਨਾਲ ਮਰ ਗਏ। ਬਿਲਕੁੱਲ ਇਸ ਤਰ੍ਹਾਂ ਕਮਰਿਆਂ 'ਚ ਬੰਦ ਕਰਕੇ ਮਾਰਿਆ ਜਾ ਰਿਹਾ ਸੀ, ਜਿਵੇਂ ਪੱਛਮੀ ਯੂਰਪ ਵਿੱਚ ਸੈਂਕੜੇ ਯਹੂਦੀ ਚੈਂਬਰਾਂ ਵਿੱਚ ਬੰਦ ਕਰਕੇ ਸਾੜ ਦਿੱਤੇ ਸੀ।

"ਹਾਂ! ਹਾਂ! ਬੋਲ—ਬੋਲਣਾ ਤੋ ਪੜੇਗਾ ਹੀ। ਯੇਹ ਬਾਤ ਕਾਨ ਖੋਲ੍ਹ ਕਰ ਸੁਣ ਲੈ—ਯਹਾਂ ਸੇ ਤੁਮ੍ਹਾਰੀ ਕੋਈ ਭੀ ਫ਼ਰਿਆਦ ਨਹੀਂ ਚਲੇਗੀ। ਯਹਾਂ ਪੇ ਹਮਾਰਾ ਰਾਜ ਹੈ। ਹਮ ਜੋ ਚਾਹੇਂਗੇ—ਵਹੀ ਕਰੇਂਗੇ।" ਮੇਜਰ ਸੂਬੇਦਾਰ ਏ.ਕੇ. ਨਰਾਇਣ ਕਹਿ ਰਿਹਾ ਸੀ।

ਜਨਰਲ ਲਾਭ ਸਿੰਘ ਨੂੰ ਛੱਤ ਨਾਲ ਪੁੱਠਾ ਲਮਕਾਇਆ ਹੋਇਆ ਸੀ। ਜਨਰਲ ਲਾਭ ਸਿੰਘ ਦਾ ਛੇ ਫੁੱਟਾ ਸਰੀਰ ਇੰਝ ਲਮਕ ਰਿਹਾ ਸੀ, ਜਿਵੇਂ ਕਿੱਕਰ ਨਾਲ ਤੋਰੀ ਲਮਕਦੀ ਏ। ਉਹਦੇ ਕੇਸ ਖੁੱਲ੍ਹੇ ਸਨ। ਅੱਖਾਂ ਨੀਂਦਰੇ ਕਾਰਨ ਲਾਲ ਸਨ। ਫ਼ਿਰਕਾਪ੍ਰਸਤ ਆਰਮੀ, ਸੀ.ਆਰ.ਪੀ.ਐਫ. ਦੇ ਜਵਾਨ ਤੇ ਪੁਲੀਸ ਦੇ ਸਿਪਾਹੀ ਚੁਫੇਰੇ ਖੜੇ ਸਨ। ਹਰ ਇੱਕ ਦੇ ਚਿਹਰੇ ਤੋਂ ਨਫ਼ਰਤ ਡੁੱਲ੍ਹ-ਡੁੱਲ੍ਹ ਪੈ ਰਹੀ ਸੀ।

ਜਨਰਲ ਲਾਭ ਸਿੰਘ ਇੰਨਟੈਰੋਗੇਸ਼ਨ ਸੈਂਟਰ ਭਾਵ ਬੁੱਚੜਖਾਨੇ ਵਿੱਚ ਇਕੱਲਾ ਸੀ। ਉਹਦਾ ਕੋਈ ਵੀ ਹਮਦਰਦੀ ਨਹੀਂ ਸੀ। ਸਭ ਦੇ ਸਭ ਦੁਸ਼ਮਣ ਸਨ। ਹਿੰਦੂ ਸਾਮਰਾਜ ਦੇ ਟੁੱਕੜ ਬੋਚ ਕਾਇਰ ਕੁੱਤੇ! ਨਾ ਜਨਰਲ ਲਾਭ ਸਿੰਘ ਨੇ ਫ਼ਰਿਆਦ ਕਰਨੀ ਸੀ ਤੇ ਨਾ ਕਿਸੇ ਨੇ ਸੁਣਨੀ ਸੀ। ਉਹ ਦੁਸ਼ਮਣਾਂ ਵਿੱਚ ਘਿਰਿਆ ਹੋਇਆ ਵੀ ਚੜ੍ਹਦੀ ਕਲਾ ਵਿੱਚ ਸੀ। ਡਰ ਜਾਂ ਘਬਰਾਹਟ ਉਹਦੀ ਖੱਲੜੀ ਵਿੱਚ ਤਾਂ ਕੀ, ਆਸ-ਪਾਸ ਵੀ ਨਹੀਂ ਸੀ।

'ਪੁਲੀਸ ਭਾਵੇਂ ਪੋਟਾ-ਪੋਟਾ ਵੱਢਦੇ, ਪਰ ਮੂੰਹੋਂ ਸੀ ਨਹੀਂ ਕਰਨੀ।' ਸੰਤ ਜਨਰੈਲ ਸਿੰਘ ਭਿੰਡਰਾਂਵਾਲੇ ਆਪਣੇ ਸਿੰਘਾਂ ਨੂੰ ਕਿਹਾ ਕਰਦੇ ਸੀ।

ਜਨਰਲ ਲਾਭ ਸਿੰਘ ਸੰਤਾਂ ਦੇ ਬਚਨਾਂ 'ਤੇ ਡੱਟ ਕੇ ਪਹਿਰਾ ਦੇ ਰਿਹਾ ਸੀ। ਫ਼ੌਜ ਤੇ ਪੁਲੀਸ ਕਈ ਦਿਨਾਂ ਦੀ ਤਫ਼ਤੀਸ਼ ਕਰ ਰਹੀ ਸੀ। ਪੁੱਠਾ ਲਮਕਾਉਣਾ, ਘੋਟੇ ਲਾਉਣੇ, ਚੱਡੇ ਪਾੜਨੇ, ਗਰਮ ਲੁੱਕ 'ਤੇ ਤੋਰਨਾ ਤੇ ਜੀਪ ਪਿੱਛੇ ਬੰਨ੍ਹ ਕੇ ਘਸੀਟਣਾ: ਫ਼ੌਜ ਤੇ ਪੁਲੀਸ ਇਹ ਕਾਰਵਾਈਆਂ ਕਰਦੀ ਰਹੀ ਤੇ ਕਰ ਰਹੀ ਸੀ। ਪਰ ਜਨਰਲ ਲਾਭ ਸਿੰਘ ਮੂੰਹੋਂ 'ਸੀ' ਜਾਂ 'ਹਾਏ' ਤੱਕ ਨਹੀਂ ਕੱਢ ਰਿਹਾ ਸੀ। ਜੁਰਮ ਮੰਨਣਾ ਤਾਂ ਦੂਰ ਦੀ ਗੱਲ ਸੀ, ਉਸ ਅਜੇ ਕੋਈ ਰਾਹ ਨਹੀਂ ਸੀ ਦਿੱਤਾ।

"ਆਪ ਜੋ ਭੀ ਕਰਨਾ ਚਾਹੋ ਕਰ ਸਕਦੇ ਓ, ਮੁਝੇ ਕੋਈ ਇਤਰਾਜ਼ ਨਹੀਂ, ਪਰ ਏਕ ਬਾਤ ਤੁਮ ਭੀ ਸੁਣ ਲੀਜੀਏ ਕਿ ਮੈਨੇ ਕੋਈ ਭੀ ਜੁਰਮ ਨਹੀਂ ਕੀਆ। ਵਿਸ਼ਵਾਸ ਕਰਨਾ ਆਪ ਕੇ ਮੂਡ ਪੇ ਡੀਪੈਂਡ ਕਰਤਾ ਹੈ।" ਜਨਰਲ ਲਾਭ ਸਿੰਘ ਜਵਾਬ ਵਿੱਚ ਬੋਲਿਆ। ਉਹਦਾ ਚਿਹਰਾ ਘਬਰਾਹਟਹੀਨ ਸੀ। ਡਰ ਦਾ ਜਿਵੇਂ ਉਹਦੇ ਸ਼ਬਦਕੋਸ਼ ਵਿੱਚ ਨਾਮ ਹੀ ਨਹੀਂ ਸੀ। ਉਹ ਫਿਰ ਬੋਲਿਆ, "ਵੈਸੇ ਮੇਰਾ ਕਸੂਰ ਕੋਈ ਨਹੀਂ, ਜਬ ਮੁਝੇ ਸਰਕਾਰ ਨੇ ਸਸਪੈਂਡ ਕਰ ਦੀਆ ਔਰ ਵਾਰੰਟ ਜਾਰੀ ਕਰਕੇ, ਗੋਲੀ ਕਾ ਹੁਕਮ ਦੇ ਦੀਆ ਤੋ ਮੈਨੇ ਜਾਨ ਬਚਾਨੇ ਕੀ ਲੀਏ ਗੁਰੂ ਨਾਨਕ ਨਿਵਾਸ ਮੇਂ ਸ਼ਰਣ ਲੀ ਔਰ ਹਮਨੇ ਕੁਛ ਨਹੀਂ ਕੀਆ।" ਜਨਰਲ ਲਾਭ ਸਿੰਘ ਬੜੀ ਸੰਜੀਦਗੀ ਨਾਲ ਉੱਤਰ ਦੇ ਰਿਹਾ ਸੀ। ਚਿਹਰੇ ਤੋਂ ਉਹ ਭਿਆਨਕ ਖ਼ੂਨੀ ਲੱਗਦਾ ਸੀ ਪਰ ਗੱਲਾਂ ਤੋਂ ਇਕਦਮ ਮਾਸੂਮ, ਨਿਰਦੋਸ਼ ਤੇ ਬੇਗੁਨਾਹ ਪ੍ਰਤੀਤ ਹੁੰਦਾ ਸੀ।

"ਚਲੋ, ਯੇਹ ਤੋ ਹਮ ਮਾਨ ਲੇਤੇ ਹੈਂ ਕਿ ਤੁਮਨੇ ਕੁਛ ਨਹੀਂ ਕੀਆ। ਤੁਮ ਬਿਲਕੁਲ ਬੇਕਸੂਰ ਹੋ—ਇੱਕਦਮ ਨਿਰਦੋਸ਼! ਮਗਰ ਮੁਝੇ ਭੀ ਮਾਲੂਮ ਹੋਨਾ ਚਾਹੀਏ ਕਿ ਡੀ.ਐਸ.ਪੀ. ਬਚਨ ਸਿੰਘ ਔਰ ਉਨਕੇ ਪਰਿਵਾਰ ਕਾ ਕਤਲ ਕਿਸ ਨੇ ਕੀਆ। ਰਮੇਸ਼ ਚੰਦਰ, ਜੋ ਜਗਤ ਨਰਾਇਣ ਕਾ ਬੇਟਾ ਥਾ, ਕਾ ਕਤਲ ਕਿਸ ਨੇ ਕੀਆ? ਯੇ ਤੋ ਬਤਾਨਾ ਪੜੇਗਾ।" ਏ.ਕੇ. ਨਰਾਇਣ ਮੂੰਹ 'ਚੋਂ ਝੱਗ ਸੁੱਟ ਰਿਹਾ ਸੀ। ਉਹ ਕਈ ਦਿਨਾਂ ਦਾ ਕੁੱਟ ਮਾਰ ਕਰਦਾ ਥੱਕ ਗਿਆ ਸੀ। ਪ੍ਰੇਸ਼ਾਨ ਹੋ ਗਿਆ ਸੀ। ਉਸ ਲੋਹੜੇ ਦੀ ਸਖ਼ਤਾਈ ਕੀਤੀ ਸੀ। ਪਰ ਜਨਰਲ ਲਾਭ ਸਿੰਘ ਜ਼ਰ੍ਹਾ ਵੀ ਨਾ ਤਿੜਕਿਆ, ਨਾ ਮੰਨਿਆ। ਜਿਵੇਂ ਉਹ ਹੱਡ ਮਾਸ ਦਾ ਨਹੀਂ, ਸਗੋਂ ਲੋਹੇ ਦਾ ਪੁਤਲਾ ਸੀ। ਜਿਸ ਉੱਤੇ ਰਬੜ ਦਾ ਪਟਾ ਅਸਰ ਨਹੀਂ ਸੀ ਕਰਦਾ। ਕਈ ਵਾਰ ਉਹ ਜਨਰਲ ਲਾਭ ਸਿੰਘ ਬਾਰੇ ਸੋਚ ਕੇ ਕੰਬ ਉੱਠਦਾ ਸੀ।

"ਜਬ ਮੈਨੇ ਕੋਈ ਕਤਲ ਕੀਆ ਹੀ ਨਹੀਂ ਤੋ ਉਸਕੇ ਬਾਰੇ ਮੇਂ ਬਤਾਊਂ ਕੈਸੇ।" ਜਨਰਲ ਲਾਭ ਸਿੰਘ ਨਿਡਰਤਾ-ਪੂਰਵਕ ਬੋਲਿਆ।



"ਯਹੀ ਤੋ ਸੋਚਨੇ ਵਾਲੀ ਬਾਤ ਹੈ ਕਿ ਤੁਮ ਆਤੰਕਵਾਦੀਓਂ ਕੇ ਚੀਫ਼-ਕਮਾਂਡਰ ਹੋਤੇ ਹੁਏ ਭੀ ਕੈਸੇ ਨਾਵਾਕਫ਼ ਹੋ ਸਕਦੇ ਓ?" ਮੋਨਾ ਸਖ਼ਤ ਸੀ।

ਜਨਰਲ ਲਾਭ ਸਿੰਘ ਚੁੱਪ ਸੀ। ਪਿਆਸ ਨਾਲ ਉਹਦੇ ਹੋਂਠ ਸੁੱਕੇ ਸਨ।

"ਬਤਾਓ.....ਬਤਾਓ.....?"

"ਮੁਝੇ ਕੁਛ ਭੀ ਮਾਲੂਮ ਨਹੀਂ—ਮੈਂ ਜਾਨਤਾ ਹੀ ਨਹੀਂ। ਡੀ.ਐਸ.ਪੀ. ਬਚਨ ਸਿੰਘ ਔਰ ਰਮੇਸ਼ ਚੰਦਰ ਕੌਣ ਥੇ?" ਜਨਰਲ ਲਾਭ ਸਿੰਘ ਉਹੀ ਰਾਗ ਅਲਾਪ ਰਿਹਾ ਸੀ।

"ਯੇ ਮਤ ਸੋਚਨਾ ਹਰਾਮਜ਼ਾਦੇ! ਕਿ ਤੁਮ ਅੜ ਜਾਏਂਗਾ। ਮੇਰੇ ਆਗੇ ਤੋ ਬੇਜ਼ੁਬਾਨ ਪੱਥਰ ਵੀ ਬੋਲਤੇ ਹੈਂ। ਤੂੰ ਜ਼ਬਾਨ ਹੋਨੇ ਕੇ ਬਾਵਜੂਦ ਭੀ ਕਿਉਂ ਨਾ ਬੋਲੇਗਾ?" ਨਰਾਇਣ ਦਾ ਚਿਹਰਾ ਕਰੋਧੀ ਹੁੰਦਾ ਗਿਆ। ਉਹ ਪਸੀਨੇ ਨਾਲ ਤਰ ਸੀ। ਵਰਦੀ ਭਿੱਜ ਗਈ ਪਰ ਉਹ ਪੱਥਰ ਬੇਪ੍ਰਵਾਹ ਸੀ।

"ਮੈਂ ਪੱਥਰ ਨਹੀਂ—ਗੁਰੂ ਕਾ ਸਿੰਘ ਆਂ। ਮੇਰਾ ਤੁਝੇ ਚੈਲਿੰਜ ਐ ਕਿ ਤੁਮ ਆਪਣਾ ਸਾਰਾ ਜ਼ੋਰ ਲਗਾ ਕਰ ਦੇਖ ਲੈ—ਮਗਰ ਮੈਂ ਕਭੀ ਨਹੀਂ ਬੋਲੂੰਗਾ।" ਜਨਰਲ ਲਾਭ ਸਿੰਘ ਰਲੀ-ਮਿਲੀ ਹਿੰਦੀ-ਪੰਜਾਬੀ 'ਚ ਬੋਲ ਰਿਹਾ ਸੀ—"ਤੇਰੇ ਜੈਸੇ ਕਈ ਆਏ ਔਰ ਕਈ ਚਲੇ ਗਏ। ਪਰ ਸਿੰਘ ਕਭੀ ਡੋਲੇ ਨਹੀਂ।"

"ਮੇਰੇ ਜੈਸਾ ਅਭੀ ਕੋਈ ਨਹੀਂ ਹੂਆ? ਮੁਝੇ ਕਸਾਈ ਕਹਤੇ ਹੈਂ। ਬੜੇ ਸੇ ਬੜੇ ਬਦਮਾਸ਼ ਹਮਾਰਾ ਨਾਮ ਸੁਣ ਕਰ ਕਾਂਪ ਉੱਠਤੇ ਹੈਂ। ਉਨਕੀ ਪੈਂਟੇ ਖ਼ਰਾਬ ਹੋ ਜਾਤੀ ਥੀਂ। ਔਰ ਤੁਮ ਕਿਸ ਬਾਗ਼ ਕੀ ਮੂਲੀ ਹੋ?" ਨਰਾਇਣ ਗੁੱਸੇ ਨਾਲ ਪਾਗ਼ਲ ਹੋ ਗਿਆ। ਉਹਦਾ ਚਿਹਰਾ ਇਕਦਮ ਖ਼ੂਨੀ ਨਜ਼ਰ ਆ ਰਿਹਾ ਸੀ।

"ਹਮ ਉਸ ਬਾਗ਼ ਦੀ ਮੂਲੀ ਹੈਂ, ਜਿਸ ਬਾਗ਼ ਕੇ ਤੁਮ ਗੋਂਗਲੂ ਹੋ।" ਜਨਰਲ ਲਾਭ ਸਿੰਘ ਕਹਿ ਕੇ ਹੱਸ ਪਿਆ। ਉਹ ਇੰਝ ਹੱਸਿਆ, ਜਿਵੇਂ ਕਿਸੇ ਮਹਿਫ਼ਲ ਵਿੱਚ ਅਨੰਦ ਮਾਣ ਰਿਹਾ ਹੋਵੇ।

ਇਨਟੈਰੋਗੇਟ ਕਰਨ ਵਾਲੇ ਹੈਰਾਨ ਹੋਏ ਤੱਕ ਰਹੇ ਸੀ। ਉਨ੍ਹਾਂ ਐਸਾ ਇਨਸਾਨ ਕਦੀ ਨਹੀਂ ਸੀ ਤੱਕਿਆ ਜਿਹੜਾ ਤਫ਼ਤੀਸ਼ੀ ਕੇਂਦਰ ਵਿੱਚ ਆ ਕੇ ਹੱਸਿਆ ਹੋਵੇ। ਏਥੇ ਤਾਂ ਚੀਕਾਂ ਜਾਂ ਰੋਣ ਦੀ ਅਵਾਜ਼ ਹੀ ਸੁਣਾਈ ਦਿੰਦੀ ਸੀ।

"ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸੇ ਆਪ ਕਾ ਕਿਆ ਸੰਬੰਧ ਥਾ?"

"ਕੋਈ ਵੀ ਨਹੀਂ।"

"ਕਿਆ ਮਤਲਬ?"

"ਮਤਲਬ ਯੇਹ ਕਿ ਮੈਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਕੋ ਜਾਨਤਾ ਹੀ ਨਹੀਂ। ਵੁਹ ਕੌਣ ਹੈ—ਕੈਸਾ ਹੈ। ਮੁਝੇ ਜ਼ਰ੍ਹਾ ਸਾ ਭੀ ਮਾਲੂਮ ਨਹੀਂ। ਹਾਂ—ਆਪਣੀ ਸਰਵਿਸ ਲਾਈਫ਼ ਮੇਂ ਉਸਕਾ ਨਾਮ ਜ਼ਰੂਰ ਸੁਣਾ ਥਾ। ਮਗਰ ਮੁਲਾਕਾਤ ਨਹੀਂ ਹੁਈ।" ਜਨਰਲ ਲਾਭ ਸਿੰਘ ਪੈਰ 'ਤੇ ਹੀ ਮੁੱਕਰ ਗਿਆ। ਉਸ ਸੰਤ ਜਰਨੈਲ

ਸਿੰਘ ਭਿੰਡਰਾਂਵਾਲੇ ਬਾਰੇ ਦੱਸਣ ਦੀ ਬਜਾਏ ਉਹਦੇ ਨਾਲ ਸੰਬੰਧ ਨਾ ਹੋਣ ਤੋਂ ਇਨਕਾਰੀ ਹੋਣਾ ਬਿਹਤਰ ਸਮਝਿਆ।

"ਆਪ ਜੋ ਕੁਛ ਜਾਨਤੇ ਹੋ—ਬਤਾ ਦੋ, ਵਰਨਾ ਇਕਬਾਲ ਤੋਂ ਕਰਨਾ ਹੀ ਪੜੇਗਾ।" ਕੋਲ ਖੜਾ ਸੀ.ਆਰ.ਪੀ.ਐਫ. ਦਾ ਇੱਕ ਅਫ਼ਸਰ ਬੋਲਿਆ। ਉਹਦਾ ਮੂੰਹ ਸਿਰ ਪੁੱਠੇ ਉਸਤਰੇ ਨਾਲ ਮੁੰਨਿਆ ਹੋਇਆ ਸੀ। ਸਿਰ ਦੇ ਵਾਲ ਤਾਜ਼ੇ-ਤਾਜ਼ੇ ਸੈੱਟ ਕਰਾਏ ਸੀ।

"ਮੈਨੂੰ ਕੁਝ ਨਹੀਂ ਪਤਾ।"

ਉਹ ਫ਼ੌਜੀ ਇਨਟੈਰੋਗੇਸ਼ਨ 'ਚ ਸੀ।

ਫ਼ੌਜ ਤੇ ਨੀਮ ਫ਼ੌਜੀ ਦਸਤਿਆਂ ਨੇ ਜਨਰਲ ਲਾਭ ਸਿੰਘ 'ਤੇ ਅੰਤਾਂ ਦਾ ਤਸ਼ੱਦਦ ਕੀਤਾ। ਰਾਤ ਨੂੰ ਪੁੱਠਾ ਲਟਕਾ ਕੇ, ਅੱਖਾਂ ਸਾਹਮਣੇ ਤੇਜ਼ ਰੋਸ਼ਨੀ ਵਾਲੇ ਬੱਲਬ ਜਗਾ ਦੇਣੇ—ਬਲਬਾਂ ਦੀ ਤੇਜ਼ ਰੌਸ਼ਨੀ ਨਾਲ ਅੱਖਾਂ ਚੁੰਧਿਆ ਜਾਂਦੀਆਂ, ਨੀਂਦਰੇ ਕਾਰਨ। ਉਹ ਜਨਰਲ ਲਾਭ ਸਿੰਘ ਉਰਫ਼ ਸੁੱਖੇ ਸਿਪਾਹੀ ਨੂੰ ਮਨਾਉਣ ਦਾ ਹਰ ਢੰਗ ਤਰੀਕਾ ਅਪਣਾਉਂਦੇ। ਵੱਖ-ਵੱਖ ਢੰਗਾਂ ਨਾਲ ਟਾਰਚਰ ਕੀਤਾ ਪਰ ਉਹ ਜਰਾ ਨਾ ਡੋਲਿਆ। ਉਸ ਫ਼ੌਜ ਤੇ ਪੁਲੀਸ ਦਾ ਤਸ਼ੱਦਦ ਸਹਿ ਲਿਆ, ਪਰ ਦੱਸਿਆ ਕੁਝ ਨਾ। ਹਾਲਾਂਕਿ ਫੈਡਰੇਸ਼ਨ ਦੇ ਕਈ ਵਰਕਰ ਉਸ 'ਤੇ ਭੁਗਤ ਰਹੇ ਸਨ। ਪਰ ਉਸ ਇੱਕੋ ਈ ਨਾਂਹ ਫੜ੍ਹ ਰੱਖੀ ਸੀ।

"ਮੈਂ ਕਿਸੇ ਨੂੰ ਜਾਣਦਾ ਈ ਨਹੀਂ।" ਉਸ ਦਾ ਘੜਿਆ-ਘੜਾਇਆ ਜਵਾਬ ਸੀ। ਧੰਨ ਸੀ ਉਹ ਯੋਧਾ, ਜਿਹੜਾ ਕੌਮ ਲਈ ਏਨੇ ਤਸੀਹੇ ਸਹਿ ਗਿਆ।

## -9-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥*

ਸੰਨ ਚੁਰਾਸੀ ਦਾ ਸਾਲ ਬੀਤ ਗਿਆ।

ਬਲਿਊ ਸਟਾਰ ਐਕਸ਼ਨ ਤੇ ਇੰਦਰਾ ਗਾਂਧੀ ਦੀ ਸੁਧਾਈ ਤੋਂ ਬਾਅਦ ਹੋਏ ਫ਼ਿਰਕੂ ਦੰਗਿਆਂ ਨੇ ਸਿੱਖ ਕੌਮ ਨੂੰ ਅਧੋਗਤੀ ਦੀ ਰਸਾਤਲ ਵਿੱਚ ਲਿਆ ਸੁੱਟਿਆ। ਇਹਨਾਂ ਕਾਲੀਆਂ ਕਾਰਵਾਈਆਂ ਤੋਂ ਸਮੁੱਚਾ ਸਿੱਖ ਜਗਤ ਤੜਫ਼ ਉੱਠਿਆ। ਖ਼ਾਸ ਕਰਕੇ ਨੌਜਵਾਨ ਸਿੰਘ ਤਾਂ ਜ਼ਿਆਦਾ ਈ ਸਰਗਰਮ ਹੋ ਗਏ। ਚੋਣਵੇਂ ਖਾੜਕੂ ਸਿੰਘ ਸਰਹੱਦ ਟੱਪ ਕੇ ਪਾਕਿਸਤਾਨ ਜਾ ਵੜੇ ਸਨ। ਬਾਕੀ ਬਚੇ-ਖੁਚੇ ਅੱਤਵਾਦੀ ਪੰਜਾਬ, ਦਿੱਲੀ, ਹਰਿਆਣਾ ਆਦਿ ਸਟੇਟਾਂ ਵਿੱਚ ਵਾਰਦਾਤਾਂ ਕਰ ਰਹੇ ਸੀ।



ਇਹਨਾਂ ਦਿਨਾਂ ਵਿੱਚ ਈ ਜਨਰਲ ਹਰੀ ਸਿੰਘ ਨੇ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਮੁੜ ਗਠਨ ਕੀਤਾ। ਜਿਸ ਨਾਲ ਖਿੱਲਰੇ-ਪੁੱਲਰੇ ਸਿੰਘ ਇੱਕ ਸਟੇਜ 'ਤੇ ਇਕੱਠੇ ਹੋ ਗਏ। ਪੰਜਾਬ ਵਿੱਚ ਕਮਾਂਡੋ ਫੋਰਸ ਦਾ ਡਰ ਛਾ ਗਿਆ। ਇਸ ਨੂੰ ਅੰਤਮ ਛੋਹਾਂ ਦੇਣ ਵਿੱਚ ਅਜੂਰ ਸਿੰਘ, ਤਰਸੇਮ ਸਿੰਘ ਕੋਹਾੜ ਤੇ ਹਰੀ ਸਿੰਘ ਦਾ ਕਾਫ਼ੀ ਯੋਗਦਾਨ ਸੀ।

ਇਨ੍ਹਾਂ ਦਿਨਾਂ ਵਿੱਚ ਰੂਸ ਦੇ ਆਖੇ ਲੱਗ ਕੇ ਬੇਨਜ਼ੀਰ ਭੁੱਟੋ ਨੇ ਵੀ ਅਖੌਤੀ ਕਾਮਰੇਡਾਂ ਵਾਂਗ ਪਾਕਿਸਤਾਨ ਵਿੱਚ ਖ਼ਾਲਿਸਤਾਨ ਵਿਰੁੱਧ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ। ਜਿਸ 'ਤੇ ਹਰੀ ਸਿੰਘ ਨੇ ਚੇਤਾਵਨੀ ਦਿੱਤੀ ਕਿ 'ਅਗਰ ਬੇਨਜ਼ੀਰ ਨੇ ਖ਼ਾਲਿਸਤਾਨ ਦੇ ਵਿਰੁੱਧ ਪ੍ਰਚਾਰ ਕੀਤਾ ਤਾਂ ਗੱਡੀ ਚਾੜ੍ਹ ਦਿੱਤਾ ਜਾਏਗਾ। ਜਿਸ ਦੀ ਜ਼ਿੰਮੇਵਾਰ ਬੇਨਜ਼ੀਰ ਆਪ ਹੋਏਗੀ।' ਇਸ ਤੋਂ ਬਾਅਦ ਬੇਨਜ਼ੀਰ ਭੁੱਟੋ ਨੇ ਅਵਾਜ਼ ਨਹੀਂ ਕੱਢੀ।

ਜਨਰਲ ਹਰੀ ਸਿੰਘ ਉਰਫ਼ ਭਾਈ ਮਨਬੀਰ ਸਿੰਘ ਉਰਫ਼ ਭਾਈ ਇਕਬਾਲ ਸਿੰਘ ਉਰਫ਼ ਇੰਸਪੈਕਟਰ ਦਾ ਜਨਮ ਜਲੰਧਰ ਸ਼ਹਿਰ ਦੇ ਨਿਕਟ ਜੀ.ਟੀ. ਰੋਡ 'ਤੇ ਸਥਿਤ ਪਿੰਡ ਚਹੇੜੂ ਦੇ ਵਸਨੀਕ ਸਰਦਾਰ ਮਹਿੰਦਰ ਸਿੰਘ ਜੱਟ ਦੇ ਘਰ 1959 ਈਸਵੀ ਵਿੱਚ ਹੋਇਆ। ਬੇਸ਼ੱਕ ਚਹੇੜੂ ਪਿੰਡ ਜਲੰਧਰ ਦੇ ਜ਼ਿਆਦਾ ਕਰੀਬ ਹੈ ਪਰ ਇਹ ਪਿੰਡ ਜ਼ਿਲ੍ਹਾ ਕਪੂਰਥਲਾ ਵਿੱਚ ਪੈਂਦਾ ਏ।

ਹਰੀ ਸਿੰਘ ਨੇ ਮੁੱਢਲੀ ਵਿੱਦਿਆ ਚਹੇੜੂ ਪਿੰਡ ਦੇ ਪ੍ਰਾਇਮਰੀ ਸਕੂਲ 'ਚੋਂ ਪ੍ਰਾਪਤ ਕੀਤੀ। ਫਿਰ ਉਹ ਜਲੰਧਰ ਤੋਂ 20-25 ਕਿਲੋਮੀਟਰ ਦੂਰ ਇੱਕ ਪਿੰਡ ਕਾਲਾ ਬੱਕਰਾ ਵਿਖੇ ਆਪਣੀ ਮਾਸੀ ਨਿਰੰਜਨ ਕੌਰ ਕੋਲ ਚਲਾ ਗਿਆ। ਛੇਵੀਂ ਉਸੇ ਪਿੰਡ 'ਚੋਂ ਪਾਸ ਕੀਤੀ। ਅਗਲੇ ਸਾਲ ਫਿਰ ਵਾਪਸ ਪਿੰਡ ਆ ਗਿਆ। ਦਸਵੀਂ ਤੱਕ ਪੜ੍ਹਾਈ ਆਪਣੇ ਪਿੰਡ ਦੇ ਸਕੂਲ ਤੋਂ ਹਾਸਲ ਕੀਤੀ।

ਦਸਵੀਂ ਕਰਨ ਉਪਰੰਤ ਹਰੀ ਸਿੰਘ ਨੇ ਆਪਣੇ ਪਿਤਾ ਨਾਲ ਖੇਤੀਬਾੜੀ ਕਰਨੀ ਸ਼ੁਰੂ ਕਰ ਦਿੱਤੀ। ਮਹਿੰਦਰ ਸਿੰਘ ਕੋਲ ਆਪਣੀ ਜੱਦੀ ਜਾਇਦਾਦ 20 ਏਕੜ ਦੇ ਕਰੀਬ ਸੀ। ਉਹ ਇੱਕ ਚੰਗਾ ਸਰਦਾ-ਪੁੱਜਦਾ ਘਰਾਨਾ ਸੀ। ਹਰੀ ਸਿੰਘ ਨੇ ਲੱਗਪੱਗ ਛੇ ਸਾਲ ਤੱਕ ਪਿਤਾ ਤੇ ਭਰਾਵਾਂ ਨਾਲ ਰਲ ਕੇ ਖੇਤੀ ਦਾ ਕੰਮ ਕੀਤਾ। ਘਰ ਵਿੱਚ ਟਰੈਕਟਰ ਸੀ। ਹੋਰ ਸਾਰੀਆਂ ਸਹੂਲਤਾਂ ਮੁਹੱਈਆ ਸਨ। ਗੁਜ਼ਾਰਾ ਚੰਗਾ ਚੱਲ ਰਿਹਾ ਸੀ। ਪਰ ਹਰੀ ਸਿੰਘ ਨੂੰ ਖੇਤੀ ਦੇ ਕੰਮ ਵਿੱਚ ਸ਼ਾਂਤੀ ਨਾ ਮਿਲੀ। ਉਹਦੀ ਦਿਲਚਸਪੀ ਵਧੇਰੇ ਕਰਕੇ ਧਾਰਮਿਕ ਕੰਮਾਂ ਵਿੱਚ ਸੀ। ਉਹ ਪਿੰਡ ਵਿੱਚ ਹੋਣ ਵਾਲੇ ਹਰ ਧਾਰਮਿਕ ਸਮਾਗਮ ਵਿੱਚ ਹਿੱਸਾ ਜ਼ਰੂਰ ਲੈਂਦਾ।

ਹਰੀ ਸਿੰਘ ਦਾ ਆਪਣੀ ਮਾਸੀ ਦੇ ਪਿੰਡ ਕਾਲੇ ਬੱਕਰੇ ਵਿੱਚ ਮਹੀਨੇ-ਦੋ ਮਹੀਨੇ ਬਾਅਦ ਗੇੜਾ ਵੱਜਦਾ ਈ ਰਹਿੰਦਾ ਸੀ। ਇੱਕ ਵਾਰ ਕਾਲਾ ਬੱਕਰਾ ਵਿੱਚ ਉਹਦੀ ਮੁਲਾਕਾਤ ਚੱਕ ਰਾਜੂ ਸਿੰਘ ਵਾਲਾ ਦੇ ਨਿਵਾਸੀ ਗਿਆਨੀ ਜੋਗਿੰਦਰ ਸਿੰਘ ਨਾਲ ਹੋਈ। ਜੋਗਿੰਦਰ ਸਿੰਘ ਰਿਟਾਇਰਡ ਫ਼ੌਜੀ ਸੀ ਤੇ ਧਾਰਮਿਕ ਪ੍ਰਚਾਰਕ ਸੀ।

ਫ਼ੌਜੀ ਬੀਬੀ ਨਿਰੰਜਨ ਕੌਰ ਦਾ ਜਵਾਈ ਸੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਸ਼ਰਧਾਲੂ ਅਥਵਾ ਪੈਰੋਕਾਰ ਸੀ। ਗਿਆਨੀ ਜੋਗਿੰਦਰ ਸਿੰਘ ਨੇ ਹਰੀ ਸਿੰਘ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਦਿੱਤੀ।

13 ਅਪ੍ਰੈਲ, 1978 ਨੂੰ ਅੰਮ੍ਰਿਤਸਰ ਵਿਸਾਖੀ ਦੇ ਮੌਕੇ 'ਤੇ ਸਿੱਖ-ਨਿਰੰਕਾਰੀ ਸਾਕਾ ਵਾਪਰ ਗਿਆ। ਜਿਸ ਵਿੱਚ 13 ਸਿੰਘ ਸ਼ਹੀਦ ਤੇ 78 ਸਿੰਘ ਸਖ਼ਤ ਜ਼ਖ਼ਮੀ ਹੋ ਗਏ। ਉਸ ਵਕਤ ਹਰੀ ਸਿੰਘ ਦੀ ਉਮਰ 19 ਸਾਲ ਦੀ ਸੀ। ਇਸ ਸਾਕੇ ਦਾ ਹਰੀ ਸਿੰਘ ਦੇ ਮਨ 'ਤੇ ਬੜਾ ਗਹਿਰਾ ਅਸਰ ਹੋਇਆ। ਉਸ ਵਕਤ ਉਸਦਾ ਵਿਆਹ ਰਣਜੀਤ ਕੌਰ ਨਾਲ ਹੋ ਚੁੱਕਾ ਸੀ।

ਸੰਨ 1979 ਵਿੱਚ ਹਰੀ ਸਿੰਘ ਨੇ ਗੁਰਦੁਆਰਾ ਸੋਢਲ (ਜਲੰਧਰ) ਵਿਖੇ ਆਪਣੀ ਸਿੰਘਣੀ ਤੇ ਚਾਚੇ ਕਰਨੈਲ ਸਿੰਘ ਸਮੇਤ ਸੰਤ ਨਿਹਾਲ ਸਿੰਘ ਹਰੀਆਂ ਵੇਲਾਂ ਵਾਲਿਆਂ ਦੇ ਜਥੇ ਤੋਂ ਅੰਮ੍ਰਿਤ ਛਕ ਲਿਆ। ਅੰਮ੍ਰਿਤ ਛਕਣ ਉਪਰੰਤ ਹਰੀ ਸਿੰਘ ਚਹੇੜੂ ਵਿੱਚ ਈ ਰਹਿਣ ਲੱਗ ਪਿਆ। ਗਿਆਨੀ ਜੋਗਿੰਦਰ ਸਿੰਘ ਦੀ ਪ੍ਰੇਰਨਾ ਸਦਕਾ ਚੌਕ ਮਹਿਤਾ ਵਿਖੇ ਧਾਰਮਿਕ ਕਲਾਸਾਂ ਵਿੱਚ ਸ਼ਾਮਲ ਹੋ ਗਿਆ। ਬਾਬਾ ਬੀਰ ਸਿੰਘ ਆਪ ਦੇ ਸਿੱਖਿਅਕ ਸਨ। ਚੌਕ ਮਹਿਤਾ ਵਿਖੇ ਚੱਲਦੀਆਂ ਕਲਾਸਾਂ ਵਿੱਚ ਅੰਮ੍ਰਿਤਧਾਰੀ ਨੌਜਵਾਨ ਹੀ ਸਨ ਜਿਹੜੇ ਦਮਦਮੀ ਟਕਸਾਲ ਨਾਲ ਸੰਬੰਧਤ ਸਨ। ਇਹਨਾਂ ਕਲਾਸਾਂ ਵਿੱਚ ਭਾਈ ਮੋਹਕਮ ਸਿੰਘ, ਗੁਰਬਚਨ ਸਿੰਘ, ਪ੍ਰੇਮ ਸਿੰਘ ਆਦਿ ਹੋਰ ਵੀ ਅੰਮ੍ਰਿਤਧਾਰੀ ਸਿੰਘ ਸਿੱਖਿਆ ਦੇਂਦੇ। ਕਦੇ-ਕਦੇ ਦਮਦਮੀ ਟਕਸਾਲ ਦਾ ਮੁਖੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਵੀ ਦਰਸ਼ਨ ਦਿੰਦਾ।

ਅੱਸੀ ਦਾ ਸਾਲ ਬੀਤ ਗਿਆ ਤੇ ਇਕਾਸੀ ਚੜ੍ਹ ਗਿਆ।

ਪੰਜਾਬ ਦੇ ਹਾਲਾਤ ਤਣਾਅ ਪੂਰਨ ਸੀ।

ਦਮਦਮੀ ਟਕਸਾਲ ਦੇ ਪ੍ਰਭਾਵ ਸਦਕਾ ਹਰੀ ਸਿੰਘ ਨੀਲਾ ਬਾਣਾ ਪਹਿਨਦਾ, ਵੱਡੀ ਤਲਵਾਰ ਹਮੇਸ਼ਾਂ ਗਾਤਰੇ ਰਹਿੰਦੀ ਸੀ। ਹਰੀ ਸਿੰਘ ਦਾ ਮੈਸਰਜ਼ ਹਨੂੰਮਾਨ ਸ਼ਾਮ ਲਾਲ ਆੜ੍ਹਤੀਏ ਦੀ ਦੁਕਾਨ (ਜਲੰਧਰ ਛਾਉਣੀ) 'ਤੇ ਆਉਣਾ ਜਾਣਾ ਸੀ। ਏਥੇ ਕੁਝ ਨਰਕਧਾਰੀਆਂ ਦੀਆਂ ਦੁਕਾਨਾਂ ਵੀ ਸਨ। ਇੱਕ ਦਿਨ ਹਰੀ ਸਿੰਘ ਅਨਾਜ ਮੰਡੀ ਵਿੱਚ ਸ਼ਾਮ ਲਾਲ ਦੀ ਦੁਕਾਨ 'ਤੇ ਖੜ੍ਹਾ ਸੀ ਕਿ ਪੰਜਾਬ ਪੁਲੀਸ ਦੀ ਇੱਕ ਕਾਰ ਕੋਲ ਆ ਕੇ ਰੁਕੀ। ਹਰੀ ਸਿੰਘ ਅੱਖ ਫਰਕਣ ਦੀ ਦੇਰ ਵਿੱਚ ਮੋਟਰਸਾਈਕਲ ਨੂੰ ਕਿੱਕ ਮਾਰੀ ਤੇ ਉਥੋਂ ਰਵਾਨਾ ਹੋ ਗਿਆ। ਪੁਲੀਸ ਨੂੰ ਸ਼ੱਕ ਪੈ ਗਿਆ ਤੇ ਉਸ ਦਾ ਪਿੱਛਾ ਕੀਤਾ। ਕਾਰ ਵਿੱਚ ਜਲੰਧਰ ਦਾ ਐਸ.ਐਸ.ਪੀ. ਗੁਰਇਕਬਾਲ ਸਿੰਘ ਭੁੱਲਰ ਸੀ। ਉਸ ਹਰੀ ਸਿੰਘ ਨੂੰ ਚਹੇੜੂ ਆ ਘੇਰਿਆ। ਹਰੀ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ।

"ਹੁਣ ਦੱਸ! ਭੱਜ ਕੇ ਕਿਥੇ ਜਾਏਂਗਾ?" ਗ੍ਰਿਫ਼ਤਾਰ ਕਰਨ ਮਗਰੋਂ ਐਸ.ਐਸ.ਪੀ. ਭੁੱਲਰ ਹੰਕਾਰੀ ਸੁਰ ਵਿੱਚ ਬੋਲਿਆ।



"ਇਹ ਮੱਤ ਸੋਚੀਂ ਕਿ ਤੂੰ ਮੈਨੂੰ ਗ੍ਰਿਫ਼ਤਾਰ ਕਰ ਲਿਆ ਏ। ਮੈਂ ਭੱਜਣਾ ਹੋਇਆ ਤਾਂ ਤੂੰ ਰੋਕ ਵੀ ਨਹੀਂ ਸਕਦਾ।" ਹਰੀ ਸਿੰਘ ਨੇ ਨਿਧੜਕ ਉੱਤਰ ਦਿੱਤਾ।

"ਜ਼ਬਾਨ ਕੁਝ ਜ਼ਿਆਦਾ ਈ ਚੱਲਦੀ ਏ।"

"ਤੇਰਾ ਜ਼ੋਰ ਚੱਲਦੈ ਤਾਂ ਚੱਲਣੋਂ ਹਟਾ ਲੈ।"

"ਉਹ ਵੀ ਹਟਾਵਾਂਗਾ—ਜ਼ਰਾ ਸਟਾਫ਼ 'ਚ ਤਾਂ ਚੱਲ। ਫਿਰ ਪਤਾ ਲੱਗੂ—ਜਦ ਥਰਡ ਡਿਗਰੀ ਵਿੱਚ ਲੰਘਿਆ।" ਭੁੱਲਰ ਹਕੂਮਤੀ ਨਸ਼ੇ ਵਿੱਚ ਸੀ।

"ਸਟਾਫ਼ 'ਚ ਖ਼ਬਰੇ ਕਦੋਂ ਜਾਣੈ—ਤੂੰ ਐਥੇ ਈ ਅਜ਼ਮਾ ਕੇ ਵੇਖ ਲਾ।" ਹਰੀ ਸਿੰਘ ਪਟੱਕ ਬੋਲਿਆ, "ਤੇਰੇ ਵਰਗੇ ਕਈ ਆਏ, ਕਈ ਗਏ। ਕੱਲ੍ਹ ਦੀ ਭੂਤਨੀ, ਸਿਵਿਆਂ 'ਚ ਅੱਧ।"

"ਬਕਵਾਸ ਬੰਦ ਕਰ!" ਭੁੱਲਰ ਗਰਜਿਆ।

"ਅੱਛਾ—ਤੂੰ ਬਾਣੀ ਪੜ੍ਹਦੈਂ।" ਹਰੀ ਸਿੰਘ ਨੇ ਨਹਿਲੇ 'ਤੇ ਦਹਿਲਾ ਮਾਰਿਆ।

ਐਸ.ਐਸ.ਪੀ. ਭੁੱਲਰ ਤੇ ਹਰੀ ਸਿੰਘ ਦੀ ਕਾਫ਼ੀ ਬਹਿਸ ਹੋਈ। ਏਨੇ ਚਿਰ ਨੂੰ ਹਰੀ ਸਿੰਘ ਦਾ ਚਾਚਾ ਕਰਨੈਲ ਸਿੰਘ ਤੇ ਹੋਰ ਗੁਆਂਢੀ ਲੋਕ ਇਕੱਠੇ ਹੋ ਗਏ। ਕਰਨੈਲ ਸਿੰਘ ਨੇ ਮੌਕੇ 'ਤੇ ਜ਼ਮਾਨਤ ਦੇ ਕੇ ਹਰੀ ਸਿੰਘ ਨੂੰ ਛੁਡਵਾ ਲਿਆ ਤੇ ਐਸ.ਐਸ.ਪੀ. ਨੂੰ ਅਗਲੇ ਦਿਨ ਪੇਸ਼ ਕਰਨ ਦਾ ਵਚਨ ਦੇ ਦਿੱਤਾ।

ਹਰੀ ਸਿੰਘ ਦੂਜੇ ਦਿਨ ਅੰਮ੍ਰਿਤਸਰ ਦੀ ਬੱਸ ਚੜ੍ਹ ਗਿਆ। ਕੱਲ੍ਹ ਦੀ ਬੀਤੀ ਘਟਨਾ ਦਾ ਉਹਦੇ ਮਨ ਵਿੱਚ ਰੋਸ ਸੀ। ਮੂਕ ਵਿਦਰੋਹ ਨੇ ਜਨਮ ਲੈ ਲਿਆ। ਦਰਬਾਰ ਸਾਹਿਬ ਪਹੁੰਚ ਕੇ ਹਰੀ ਸਿੰਘ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨਾਲ ਮੁਲਾਕਾਤ ਕੀਤੀ। ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੂੰ ਸਾਰੀ ਘਟਨਾ ਤੋਂ ਜਾਣੂ ਕਰਾਇਆ।

"ਆਪ ਦੱਸੋ! ਮੈਨੂੰ ਹੁਣ ਕੀ ਕਰਨਾ ਚਾਹੀਦੈ? ਪੇਸ਼ ਹੋਵਾਂ ਜਾਂ ਨਾ?" ਹਰੀ ਸਿੰਘ ਨੇ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਤੋਂ ਰਾਇ ਪੁੱਛੀ।

"ਪੇਸ਼ ਹੋਣ ਦੀ ਕੋਈ ਜ਼ਰੂਰਤ ਨਹੀਂ।" ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਆਖਿਆ, "ਜਿਹੜੀ ਪੁਲੀਸ ਨਿਰਦੋਸ਼ਾਂ 'ਤੇ ਜ਼ੁਲਮ ਢਾਹੁਣੋਂ ਗੁਰੇਜ਼ ਨਹੀਂ ਕਰਦੀ—ਉਹਨੂੰ ਸੋਧਿਆ ਈ ਚੰਗਾ ਏ। ਹੱਥਾਂ ਬਾਝ ਕਰਾਰਿਆਂ, ਵੈਰੀ ਹੋਏ ਨਾ ਮਿਤ!"

ਹਰੀ ਸਿੰਘ ਸਹਿਮਤ ਹੋ ਗਿਆ।

ਉਹ ਉਥੇ ਈ ਰਹਿ ਪਿਆ। ਕੁਝ ਦਿਨਾਂ ਬਾਅਦ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ ਹਰੀ ਸਿੰਘ ਨੂੰ ਲੰਗਰ ਦਾ ਕੰਮ ਸੌਂਪ ਦਿੱਤਾ। ਹਰੀ ਸਿੰਘ ਨੇ ਚਾਰ ਮਹੀਨੇ ਲੰਗਰ ਦੀ ਤਨੋਂ-ਮਨੋਂ ਸੇਵਾ ਕੀਤੀ। ਚਾਰ ਮਹੀਨਿਆਂ ਬਾਅਦ

ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਨੇ 12 ਬੋਰ ਦੀ ਇੱਕ ਬੰਦੂਕ ਦੇ ਕੇ ਆਪਣੇ ਜਥੇ ਵਿੱਚ ਸ਼ਾਮਲ ਕਰ ਲਿਆ।

ਜਦ ਹਰੀ ਸਿੰਘ ਪੇਸ਼ ਹੋਣ ਦੀ ਬਜਾਏ ਅੰਮ੍ਰਿਤਸਰ ਚਲਾ ਗਿਆ ਤਾਂ ਪੁਲੀਸ ਨੇ ਉਹਦੇ ਚਾਚੇ ਕਰਨੈਲ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ।

ਕੁਝ ਚਿਰ ਉਪਰੰਤ ਹਰੀ ਸਿੰਘ ਨੂੰ ਰਾਈਫ਼ਲ ਜਾਰੀ ਕਰ ਦਿੱਤੀ ਅਤੇ ਹਰਿਮੰਦਰ ਸਾਹਿਬ ਵਿੱਚ ਸੁਰੱਖਿਆ ਦਾ ਕੰਮ ਸੰਭਾਲ ਦਿੱਤਾ। ਭਾਵੇਂ ਇਹ ਸਾਰਾ ਕੰਮ ਉਹਦੇ ਜ਼ੁੰਮੇ ਸੀ ਪਰ ਅਜੇ ਤੱਕ ਉਹਨੂੰ ਰਾਈਫ਼ਲ ਚਲਾਉਣ ਦੀ ਕੋਈ ਟਰੇਨਿੰਗ ਨਹੀਂ ਸੀ। ਹਥਿਆਰਾਂ ਦੀ ਟਰੇਨਿੰਗ ਹਰੀ ਸਿੰਘ ਨੂੰ ਗਿਆਨੀ ਜੋਗਿੰਦਰ ਸਿੰਘ ਨੇ ਦਿੱਤੀ। ਟਰੇਨਿੰਗ ਤੋਂ ਬਾਅਦ ਹਰੀ ਸਿੰਘ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੁਰੱਖਿਆ ਡਿਊਟੀ 'ਤੇ ਤਾਇਨਾਤ ਕਰ ਦਿੱਤਾ। ਉਸ ਵਕਤ ਸੰਤਾਂ ਦੀ ਸੁਰੱਖਿਆ ਫੋਰਸ ਵਿੱਚ 50 ਦੇ ਕਰੀਬ ਅੰਮ੍ਰਿਤਧਾਰੀ ਸਿੰਘ ਮੌਜੂਦ ਸੀ।

ਇਸ ਸਮੇਂ ਦੌਰਾਨ ਹਰੀ ਸਿੰਘ ਗੁਰੂ ਨਾਨਕ ਨਿਵਾਸ ਦੇ ਕਮਰਾ ਨੰਬਰ 53 ਵਿੱਚ ਰਹਿੰਦਾ ਸੀ। ਗਿਆਨੀ ਜੋਗਿੰਦਰ ਸਿੰਘ, ਮਲਾਗਰ ਸਿੰਘ, ਸੰਤਾ ਸਿੰਘ ਤੇ ਭਾਈ ਗੁਰਮੇਜ ਸਿੰਘ ਫੱਤੂਢੀਂਗਾ ਵੀ ਨਾਲ ਈ ਰਹਿੰਦੇ ਸਨ। ਇਨ੍ਹਾਂ ਤੋਂ ਬਿਨਾਂ ਸ਼ੈਤਾਨ ਨਿਵਾਸੀ ਮਹਾਂਬਦ ਨਜ਼ਦੀਕ ਜ਼ੀਰਾ, ਸੁਖਦੇਵ ਸਿੰਘ ਉਰਫ਼ ਸੁੱਖਾ ਨਿਵਾਸੀ ਫੱਤੂਢੀਂਗਾ, ਮੇਜਰ ਸਿੰਘ ਨਾਗੋਕੇ, ਬਲਵਿੰਦਰ ਸਿੰਘ ਖੋਜਕੀਪੁਰ, ਜੋਗਿੰਦਰ ਸਿੰਘ ਰੋਡੇ, ਕਾਬਲ ਸਿੰਘ ਉਰਫ਼ ਨਿਰਮੰਤਰ ਸਿੰਘ ਆਦਿ ਸਿੰਘ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੁਰੱਖਿਆ ਫੋਰਸ ਵਿੱਚ ਸ਼ਾਮਲ ਸਨ।

ਸਾਕਾ ਬਲਿਊ ਸਟਾਰ ਐਕਸ਼ਨ ਵੇਲੇ ਹਰੀ ਸਿੰਘ ਬਾਹਰ ਸੀ। ਉਹ ਐਕਸ਼ਨ ਤੋਂ ਕੁਝ ਦਿਨ ਪਹਿਲਾਂ ਬਾਹਰ ਕਿਸੇ ਕੰਮ ਗਿਆ ਸੀ। ਐਕਸ਼ਨ ਤੋਂ ਬਾਅਦ ਉਹ ਕਿਰਾਇਆ ਢਾਹੁਣ ਵਾਲੀਆਂ ਗੱਡੀਆਂ ਵਿੱਚ ਚੜ੍ਹ ਕੇ, ਕਈ ਵਾਰ ਬੰਬਈ ਗਿਆ। ਇਹ ਸਿਲਸਿਲਾ ਤਿੰਨ ਮਹੀਨੇ ਚਲਦਾ ਰਿਹਾ। ਇਸ ਦੌਰਾਨ ਉਸ ਟਰੱਕ ਚਲਾਉਣਾ ਸਿੱਖ ਲਿਆ।

ਸੰਨ ਚੌਰਾਸੀ ਦੇ ਸਤੰਬਰ ਮਹੀਨੇ ਵਿੱਚ ਹਰੀ ਸਿੰਘ ਗੁਰਦੁਆਰਾ ਗੁਰਦਰਸ਼ਨ ਪ੍ਰਕਾਸ਼, ਚੌਕ ਮਹਿਤਾ ਪਹੁੰਚਿਆ। ਏਥੇ ਉਹਦੀ ਮੁਲਾਕਾਤ ਬਚਨ ਸਿੰਘ ਲੰਗੜਾ ਉਰਫ਼ ਸੁਚਾਲਾ ਸਿੰਘ ਨਾਲ ਹੋਈ।

"ਸੁਚਾਲਿਆ! ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਬਚਿਆ ਕਿ ਨਹੀਂ?" ਹਰੀ ਸਿੰਘ ਨੇ ਪੁੱਛਿਆ।

"ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਹੈਗਾ।"

"ਕਿੱਥੇ?"

"ਸਰਹੱਦੋਂ ਪਾਰ!"

"ਗਿਆ ਕਿਵੇਂ? ਸਾਰੇ ਤਾਂ ਕਰਫ਼ੂ ਲੱਗਾ ਸੀ।" ਹਰੀ ਸਿੰਘ ਨੂੰ ਥੋੜ੍ਹੀ



ਹੈਰਾਨੀ ਹੋਈ। "ਏਨੇ ਸਖ਼ਤ ਪਹਿਰੇ 'ਚੋਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਕਿਵੇਂ ਨਿਕਲ ਗਏ?" ਉਹ ਜਾਣਨਾ ਚਾਹੁੰਦਾ ਸੀ।

"ਸੰਤ ਜੀ ਫ਼ੌਜੀ ਬਣ ਕੇ, ਫ਼ੌਜੀ ਗੱਡੀ ਰਾਹੀਂ ਨਿਕਲ ਗਏ ਸਨ।"

"ਸੱਚੀਂ?" ਹਰੀ ਸਿੰਘ ਨੇ ਅਸਚਰਜਤਾ ਨਾਲ ਪੁੱਛਿਆ।

"ਹੋਰ ਮੈਂ ਝੂਠ ਮਾਰਦਾਂ, ਜੇ ਨਹੀਂ ਇਤਬਾਰ ਤਾਂ ਬਾਬੇ ਤੋਂ ਪੁੱਛ ਲੈ।" ਸੁਚਾਲਾ ਸਿੰਘ ਨੇ ਉੱਤਰ ਦਿੱਤਾ, "ਤੂੰ ਸੰਤਾਂ ਦੀ ਗੱਲ ਕਰਦੈਂ। ਅਸਲ ਵਿੱਚ ਸੁੱਖੇ ਹੋਰਾਂ ਨੂੰ ਛੱਡ ਕੇ ਬਾਕੀ ਸਾਰਾ ਲੁੰਗ-ਲਾਣਾ ਈ ਨਿਕਲ ਗਿਆ ਏ ਤੇ ਐਸ ਵਕਤ ਪਾਕਿਸਤਾਨ 'ਚ ਐ।"

"ਸਾਰਾ ਲੁੰਗ-ਲਾਣਾ, ਉਹ ਕਿਹੜਾ?" ਹਰੀ ਸਿੰਘ ਨੇ ਪੁੱਛਿਆ। ਉਹਨੂੰ ਸੁਚਾਲਾ ਸਿੰਘ ਦੀਆਂ ਗੱਲਾਂ ਅਜੀਬ ਜਿਹੀਆਂ ਲੱਗ ਰਹੀਆਂ ਸੀ।

"ਮੇਰਾ ਮਤਲਬ—ਸਾਰੇ ਬੱਬਰ ਨਿਕਲ ਗਏ ਆ। ਫਿਰ ਅਕਾਲ ਫੈਡਰੇਸ਼ਨ ਵਾਲਾ ਕੰਵਰ ਸਿੰਘ, ਅਤਿੰਦਰਪਾਲ ਸਿੰਘ, ਹਰਸਿਮਰਨ ਸਿੰਘ ਦਲ ਖ਼ਾਲਸਾ, ਵਧਾਵਾ ਸਿੰਘ, ਬਲਬੀਰ ਸਿੰਘ—ਯਾਨੀ ਸਾਰੇ ਈ ਨਿਕਲ ਗਏ ਆ। ਫ਼ੌਜ ਦੇ ਹੱਥ ਤਾਂ ਪੰਜ-ਸੱਤ ਈ ਆਏ ਆ। ਬਾਕੀ ਸਾਰੇ ਚੜ੍ਹਦੀ ਕਲਾ 'ਚ ਆ।" ਸੁਚਾਲਾ ਸਿੰਘ ਇਕਸਾਰ ਬੋਲੀ ਜਾ ਰਿਹਾ ਸੀ। ਉਹਦਾ ਚਿਹਰਾ ਜੋਸ਼ ਨਾਲ ਲਾਲ ਹੋ ਰਿਹਾ ਸੀ।

"ਅੱਛਾ!" ਹਰੀ ਸਿੰਘ ਦਾ ਮੂੰਹ ਹੈਰਾਨੀ ਨਾਲ ਖੁੱਲ੍ਹਾ ਹੀ ਰਹਿ ਗਿਆ।

ਸੁਚਾਲਾ ਸਿੰਘ ਨਾਲ ਹੋਈ ਮੁਲਾਕਾਤ ਨੇ ਮਨਬੀਰ ਸਿੰਘ ਉਰਫ਼ ਹਰੀ ਸਿੰਘ ਨੂੰ ਨਵਾਂ ਉਤਸ਼ਾਹ, ਨਵਾਂ ਜੋਸ਼, ਨਵਾਂ ਬਲ, ਨਵਾਂ ਜੀਵਨ ਤੇ ਨਵਾਂ ਮੋੜ ਦਿੱਤਾ। ਉਹਦਾ ਢਹਿੰਦਾ ਦਿਲ ਹੌਸਲਾ ਫੜ ਖਲੋਤਾ। ਏਸੇ ਦੌਰਾਨ ਹਰੀ ਸਿੰਘ ਨੂੰ ਸੰਤਾ ਸਿੰਘ, ਬਲਵੀਰ ਸਿੰਘ, ਦਲਬੀਰ ਸਿੰਘ ਆਦਿ ਕਈ ਸਿੰਘ ਮਿਲੇ। ਹਰੀ ਸਿੰਘ ਨੇ ਉਨ੍ਹਾਂ ਤੋਂ ਵੀ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਜ਼ਿੰਦਾ ਹੋਣ ਬਾਰੇ ਪੁੱਛਿਆ, ਜਿਵੇਂ ਉਹਨੂੰ ਸੱਚ ਨਹੀਂ ਸੀ ਆਉਂਦਾ।

"ਚਿੰਤਾ ਨਾ ਕਰ—ਹਰੀ ਸਿੰਹਾਂ! ਸੰਤ ਜ਼ਿੰਦਾ ਹਨ ਤੇ ਐਸ ਵੇਲੇ ਪਾਕਿਸਤਾਨ 'ਚ ਹਨ। ਟਕਸਾਲ ਦੇ ਹੋਰ ਵੀ ਕਈ ਸਿੰਘ ਨਾਲ ਹਨ।" ਉਹਨਾਂ ਹਰੀ ਸਿੰਘ ਨੂੰ ਦੱਸਿਆ।

ਛੇ-ਸੱਤ ਮਹੀਨੇ ਬੀਤ ਗਏ।

ਇਹਨਾਂ ਮਹੀਨਿਆਂ ਵਿੱਚ ਹਰੀ ਸਿੰਘ ਕਾਫ਼ੀ ਸਰਗਰਮ ਰਿਹਾ। ਇਹਨਾਂ ਦਿਨਾਂ ਵਿੱਚ ਈ ਉਹਨੂੰ ਤਰਸੇਮ ਸਿੰਘ ਕੌਹਾੜ ਤੇ ਅਰੂੜ ਸਿੰਘ ਮਿਲਿਆ।

ਤਰਸੇਮ ਸਿੰਘ ਕੌਹਾੜ ਉਹ ਬਲਾ ਸੀ ਜਿਸ ਬਾਰੇ ਸੁਣ ਕੇ ਪੁਲੀਸ ਤੇ ਸੀ.ਆਰ.ਪੀ.ਐਫ਼. ਰਾਹ ਛੱਡ ਦਿੰਦੀ ਸੀ। ਇਹ ਮਸ਼ਹੂਰ ਸੀ ਕਿ ਜਿਸ ਰਾਹ ਥਾਣੀਂ ਕੌਹਾੜ ਨੇ ਲੰਘਣਾ ਹੁੰਦਾ, ਉਹ ਰਾਹ ਸੁਰੱਖਿਆ ਫੋਰਸਾਂ ਵੱਲੋਂ ਖ਼ਾਲੀ ਹੁੰਦਾ। ਕੌਹਾੜ ਸਾਹਮਣੇ ਬੈਠਾ ਰਹਿੰਦਾ ਪਰ ਪੁਲੀਸ ਉਧਰ ਮੂੰਹ ਨਾ ਕਰਦੀ।

ਤਰਸੇਮ ਸਿੰਘ ਕੌਹਾੜ ਦਾ ਜਨਮ ਪਿੰਡ ਕੌਹਾੜ ਵਿਖੇ, ਜ਼ਿਲ੍ਹਾ ਗੁਰਦਾਸਪੁਰ ਵਿੱਚ ਹੋਇਆ। ਉਸ ਮੁੱਢਲੀ ਵਿਦਿਆ ਪਿੰਡ ਵਿੱਚ ਈ ਹਾਸਲ ਕੀਤੀ। ਮੈਟ੍ਰਿਕ ਕਾਦੀਆਂ ਦੇ ਹਾਈ ਸਕੂਲ ਤੋਂ ਪਾਸ ਕੀਤੀ। ਮੈਟ੍ਰਿਕ ਕਰਨ ਉਪਰੰਤ ਉਸ ਬੇਰਿੰਗ ਯੂਨੀਅਨ ਕ੍ਰਿਸਚੀਅਨ ਕਾਲਜ ਬਟਾਲਾ ਵਿੱਚ ਪ੍ਰੀ-ਇੰਜੀਨੀਅਰਿੰਗ ਵਿੱਚ ਐਡਮਿਸ਼ਨ ਲੈ ਲਈ। ਕੌਹਾੜ ਇਸ ਇਮਤਿਹਾਨ ਵਿੱਚੋਂ ਪਹਿਲੇ ਨੰਬਰ 'ਤੇ ਆਇਆ। ਫਿਰ ਉਸ ਇੰਜੀਨੀਅਰਿੰਗ ਕਾਲਜ ਵਿੱਚ ਦਾਖ਼ਲਾ ਲੈ ਕੇ, ਇੰਜੀਨੀਅਰ ਬਣਨ ਦਾ ਨਿਸ਼ਚਾ ਕਰ ਲਿਆ। ਪਰ ਰੱਬ ਨੂੰ ਕੁਝ ਹੋਰ ਈ ਮਨਜ਼ੂਰ ਸੀ। ਉਹਨੂੰ ਦਾਖ਼ਲਾ ਨਾ ਮਿਲਿਆ।

ਆਖ਼ਰ ਬਟਾਲੇ ਵਿੱਚ ਈ ਪਾਲੀਟੈਕਨਿਕ ਵਿੱਚ ਦਾਖ਼ਲਾ ਲੈਣਾ ਪਿਆ। ਏਥੇ ਪੜ੍ਹਦਿਆਂ ਇੱਕ ਬਦਮਾਸ਼ ਕਿਸਮ ਦੇ ਵਿਦਿਆਰਥੀ ਮਾਨ ਸਿੰਘ ਦਾ ਕਤਲ ਹੋ ਗਿਆ। ਪੁਲੀਸ ਨੇ ਕੁਝ ਮੁੰਡਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਜਿਸ ਵਿੱਚ ਤਰਸੇਮ ਸਿੰਘ ਕੌਹਾੜ ਵੀ ਸ਼ਾਮਲ ਸੀ। ਕੇਸ ਚੱਲਿਆ, ਉਮਰ ਕੈਦ ਹੋਈ, ਹਾਈਕੋਰਟ ਵਿੱਚ ਰਿੱਟ ਕੀਤੀ ਤਾਂ ਉਸ ਸ਼ੈਸ਼ਨ ਕੋਰਟ ਦੇ ਫ਼ੈਸਲੇ ਵਿਰੁੱਧ ਬਰੀ ਕਰ ਦਿੱਤਾ। ਕੌਹਾੜ ਦੋ ਸਾਲ ਗੁਰਦਾਸਪੁਰ ਜੇਲ੍ਹ ਵਿੱਚ ਨਜ਼ਰਬੰਦ ਰਿਹਾ। ਇੰਜੀਨੀਅਰ ਬਣਨ ਦਾ ਸੁਪਨਾ ਮਿੱਟੀ ਵਿੱਚ ਮਿਲ ਗਿਆ। ਜੇਲ੍ਹ ਦੇ ਦਿਨਾਂ ਵਿੱਚ ਤਰਸੇਮ ਸਿੰਘ ਦੀ ਮੁਲਾਕਾਤ ਨਕਸਲਾਈਟ ਗੁਰਮੀਤ ਸਿੰਘ ਤੇ ਨਿਰਮਲ ਸਿੰਘ ਨਾਲ ਹੋਈ।

ਜੇਲ੍ਹ ਤੋਂ ਰਿਹਾ ਹੋ ਕੇ ਤਰਸੇਮ ਸਿੰਘ ਪਿੰਡ ਆ ਗਿਆ।

ਛੇ ਕੁ ਮਹੀਨੇ ਪਿੰਡ ਵਿੱਚ ਈ ਗੁਜ਼ਾਰੇ ਪਰ ਪਿੰਡ ਵਿੱਚ ਜੀਅ ਨਾ ਲੱਗਾ।

ਅੰਤ ਵਿਦੇਸ਼ ਜਾਣ ਦਾ ਪ੍ਰੋਗਰਾਮ ਬਣਾਇਆ। ਇਸ ਮੰਤਵ ਲਈ ਉਸ ਪਾਸਪੋਰਟ ਵੀ ਬਣਾ ਲਿਆ। ਪਾਸਪੋਰਟ ਬਣਵਾ ਕੇ ਘਰੋਂ ਬੰਬਈ ਚਲਾ ਗਿਆ। ਉਥੇ 10-11 ਮਹੀਨੇ ਰਿਹਾ ਪਰ ਮਨੋਕਾਮਨਾ ਪੂਰੀ ਨਾ ਹੋਈ। ਇਸ ਦੌਰਾਨ ਕੁਝ ਸਮਾਂ ਗਲੈਕਸੋ ਕੰਪਨੀ ਵਿੱਚ ਤੇ ਫਿਰ ਕੁਝ ਸਮਾਂ ਹਿੰਦ ਕੰਸਲਟੈਂਟ (Conseltent) ਕੰਪਨੀ ਵਿੱਚ ਕੰਮ ਕੀਤਾ। ਇਸ ਸਾਰੇ ਅਰਸੇ ਦੌਰਾਨ ਉਹ ਆਪਣੇ ਪਿੰਡ ਦੇ ਮਿੱਤਰ ਪਾਲ ਸਿੰਘ ਕੋਲ ਹੀ ਰਿਹਾ। ਪਾਲ ਸਿੰਘ ਕੇ.ਕੇ. ਵੂਲਨ ਮਿੱਲਜ਼ ਵਿੱਚ ਕੰਮ ਕਰਦਾ ਸੀ।

ਜੁਲਾਈ 1983 ਵਿੱਚ ਤਰਸੇਮ ਸਿੰਘ ਵਾਪਸ ਪਿੰਡ ਪਰਤ ਆਇਆ।

ਅਚਾਨਕ ਉਹਦਾ ਰੁਝਾਨ ਦਰਬਾਰ ਸਾਹਿਬ ਵੱਲ ਹੋ ਗਿਆ। ਜਿਥੇ ਤਰਸੇਮ ਸਿੰਘ ਦੀ ਮੁਲਾਕਾਤ ਭਾਈ ਅਮਰੀਕ ਸਿੰਘ ਪ੍ਰਧਾਨ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਨਾਲ ਹੋਈ। ਉਸ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦਾ ਪ੍ਰਭਾਵ ਵੀ ਕਬੂਲਿਆ।

ਕੁਝ ਮਹੀਨੇ ਹੋਰ ਬੀਤ ਗਏ।

ਤਰਸੇਮ ਸਿੰਘ ਹਥਿਆਰਾਂ ਦੀ ਟਰੇਨਿੰਗ ਲਈ ਚੁਣਿਆ ਗਿਆ। ਇਸ



ਟਰੇਨਿੰਗ ਦਾ ਪ੍ਰਬੰਧ ਭਾਰਤੀ ਸੈਨਾ ਦੇ ਪਰਮਵੀਰ ਚੱਕਰ ਵਿਜੇਤਾ ਜਨਰਲ ਸ਼ਬੇਗ ਸਿੰਘ ਦੀ ਦੇਖ-ਰੇਖ ਵਿੱਚ ਹੋਇਆ। ਤਰਸੇਮ ਸਿੰਘ ਦੀ ਸੂਝ-ਬੂਝ ਤੋਂ ਪ੍ਰਸੰਨ ਹੋ ਕੇ ਜਨਰਲ ਸ਼ਬੇਗ ਸਿੰਘ ਨੇ ਉਹਦੀ ਡਿਊਟੀ ਦਰਬਾਰ ਸਾਹਿਬ ਕੰਪਲੈਕਸ ਵਿੱਚ ਸ਼ੱਕੀ ਬੰਦਿਆਂ 'ਤੇ ਨਜ਼ਰ ਰੱਖਣ ਲਈ ਲਾ ਦਿੱਤੀ। ਫਿਰ ਤਰਸੇਮ ਸਿੰਘ ਨੂੰ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਸੁਰੱਖਿਆ ਦਾ ਕੰਮ ਵੀ ਸੌਂਪਿਆ ਗਿਆ।

ਸਾਕਾ ਬਲਿਊ ਸਟਾਰ ਤੋਂ ਕੁਝ ਦਿਨ ਪਹਿਲਾਂ ਤਰਸੇਮ ਸਿੰਘ ਆਪਣੇ ਪਿੰਡ ਕੌਹਾੜ ਵਿੱਚ ਚਲਾ ਗਿਆ। ਬਾਅਦ ਵਿੱਚ ਦਰਬਾਰ ਸਾਹਿਬ 'ਤੇ ਫ਼ੌਜੀ ਹਮਲਾ ਹੋ ਗਿਆ। ਤਰਸੇਮ ਸਿੰਘ ਬੜਾ ਪ੍ਰੇਸ਼ਾਨ ਹੋਇਆ।

ਐਕਸ਼ਨ ਹੋ ਗਿਆ।

ਭਾਈ ਸਾਹਿਬ ਉਦਾਸ ਰਹਿਣ ਲੱਗ ਪਏ।

ਅੰਤ ਆਪ ਨੇ ਦਿਆਲਗੜ੍ਹ ਦੇ ਬਾਬਾ ਰਣਜੀਤ ਸਿੰਘ ਨਾਲ ਮਿਲ ਕੇ ਫ਼ੌਜੀ ਹਮਲੇ ਦਾ ਬਦਲਾ ਲੈਣ ਦਾ ਮਨ ਬਣਾ ਲਿਆ। ਹੌਲੀ-ਹੌਲੀ ਇਸ ਗਰੁੱਪ ਦੇ ਮੈਂਬਰਾਂ ਦੀ ਗਿਣਤੀ ਵਧਦੀ ਚਲੀ ਗਈ। ਇਸ ਗਰੁੱਪ ਵਿੱਚ ਮਨਜੀਤ ਸਿੰਘ ਖੁਜਾਲਾ, ਚਰਨਜੀਤ ਸਿੰਘ ਚੰਨੀ, ਭਾਈ ਮਥਰਾ ਸਿੰਘ, ਹਰਜਿੰਦਰ ਸਿੰਘ ਜਿੰਦਾ, ਸੁਖਦੇਵ ਸਿੰਘ ਸੁੱਖਾ ਤੇ ਵੱਸਣ ਸਿੰਘ ਜ਼ੱਫ਼ਰਵਾਲ, ਕੰਵਲਜੀਤ ਸਿੰਘ ਆਦਿ ਵੀ ਸ਼ਾਮਲ ਸਨ।

ਮਾਰਚ 1985 ਵਿੱਚ ਵੱਸਣ ਸਿੰਘ ਦੀ ਸਲਾਹ ਨਾਲ ਤਰਸੇਮ ਸਿੰਘ ਨੇ ਕਥਿੱਤ 'ਖ਼ਾਲਿਸਤਾਨ ਲਿਬਰੇਸ਼ਨ ਆਰਮੀ' ਦੀ ਸਥਾਪਨਾ ਕਰਨ ਦਾ ਫ਼ੈਸਲਾ ਕੀਤਾ। ਵੱਸਣ ਸਿੰਘ ਲਿਬਰੇਸ਼ਨ ਆਰਮੀ ਦਾ ਜਨਰਲ ਬਣਿਆ। ਇਸ ਜਥੇਬੰਦੀ ਨੇ ਕਈ ਹਿੰਸਕ ਵਾਰਦਾਤਾਂ ਕੀਤੀਆਂ।

25 ਜਨਵਰੀ, 1986 ਨੂੰ ਵੱਸਣ ਸਿੰਘ ਪੰਥਕ ਕਮੇਟੀ ਵਿੱਚ ਸ਼ਾਮਲ ਕਰ ਲਿਆ। ਕਮੇਟੀ ਦੇ ਬਾਕੀ ਮੈਂਬਰ ਇਹ ਸਨ:

1. ਭਾਈ ਧੰਨਾ ਸਿੰਘ;
2. ਬਾਬਾ ਗੁਰਚਰਨ ਸਿੰਘ ਮਾਨੋਚਾਹਲ ਚੀਫ਼ ਜਨਰਲ ਬੀ.ਟੀ.ਐਫ਼. ਆਫ਼ ਖ਼ਾਲਿਸਤਾਨ;
3. ਭਾਈ ਅਰੂੜ ਸਿੰਘ;
4. ਭਾਈ ਗੁਰਦੇਵ ਸਿੰਘ ਉਸਮਾਨਵਾਲਾ।

ਵੱਸਣ ਸਿੰਘ ਦੇ ਪੰਥਕ ਕਮੇਟੀ ਵਿੱਚ ਚਲੇ ਜਾਣ ਉਪਰੰਤ ਤਰਸੇਮ ਸਿੰਘ ਕੌਹਾੜ ਨੂੰ ਖ਼ਾਲਿਸਤਾਨ ਲਿਬਰੇਸ਼ਨ ਆਰਮੀ ਦਾ ਜਨਰਲ ਬਣਾ ਦਿੱਤਾ ਗਿਆ।

ਕੁਝ ਚਿਰ ਬਾਅਦ ਮਮਦੋਟ ਨਿਵਾਸੀ ਗੁਰਨਾਮ ਸਿੰਘ, ਜੋ ਕਿ ਪੰਥਕ ਕਮੇਟੀ ਦਾ ਸਲਾਹਕਾਰ ਸੀ, ਦੇ ਕਹਿਣ 'ਤੇ ਫ਼ਰਵਰੀ 1986 ਵਿੱਚ ਖਾੜਕੂ ਜਥੇਬੰਦੀਆਂ ਦੀ ਇੱਕ ਮੀਟਿੰਗ ਹੋਈ। ਜਿਸ ਵਿੱਚ ਮਨਬੀਰ ਸਿੰਘ ਚਹੇੜੂ ਦਾ ਗਰੁੱਪ ਵੀ ਸ਼ਾਮਲ

ਹੋਇਆ। ਦੋਹਾਂ ਜਥੇਬੰਦੀਆਂ ਨੂੰ ਮਿਲਾ ਕੇ—ਖਾਲਿਸਤਾਨ ਕਮਾਂਡੋ ਫੋਰਸ ਬਣਾਈ ਗਈ। ਮਨਬੀਰ ਸਿੰਘ ਉਰਫ਼ ਹਰੀ ਸਿੰਘ ਨੂੰ ਕਮਾਂਡੋ ਫੋਰਸ ਦਾ ਕਮਾਂਡਰ ਇਨ-ਚੀਫ਼ ਥਾਪਿਆ ਗਿਆ ਤੇ ਤਰਸੇਮ ਸਿੰਘ ਕੋਹਾੜ ਨੂੰ ਲੈਫਟੀਨੈਂਟ ਜਨਰਲ ਬਣਾਇਆ ਗਿਆ। ਮਨਬੀਰ ਸਿੰਘ ਫਰਜ਼ੀ ਨਾਂ ਹਰੀ ਸਿੰਘ ਅਧੀਨ ਕੰਮ ਕਰਦਾ ਸੀ।

ਖਾਲਿਸਤਾਨ ਕਮਾਂਡੋ ਫੋਰਸ ਦੇ 50-60 ਐਕਟਿਵ ਮੈਂਬਰ ਸਨ। ਫੋਰਸ ਜੋ ਵੀ ਕਾਰਵਾਈਆਂ ਕਰਦੀ ਸੀ ਉਸ ਦੀ ਜ਼ਿੰਮੇਵਾਰੀ ਤਰਸੇਮ ਸਿੰਘ ਕੋਹਾੜ ਤੇ ਜਨਰਲ ਹਰੀ ਸਿੰਘ ਦੇ ਜ਼ਿੰਮੇ ਸੀ।

## -10-

*ਰੱਜ ਧਨ੍ਹਾਂ ਖਿਡਾਇਆ ਮਰਦ ਨੇ, ਫੜ ਦੁਸ਼ਮਣ ਫੰਡੇ।*
*ਹੰਕਾਰੀ ਸਿਰੀਆਂ ਭੰਨੀਆਂ, ਜਿਉਂ ਗੰਦੇ ਅੰਡੇ।*

"ਮਨਬੀਰਿਆ!"

"ਕੀ ਏ?"

"ਮੈਂ ਇੱਕ ਕੰਮ ਕਰਨੈ—ਅਗਰ ਤੂੰ ਮੱਦਦ ਕਰੇਂ ਤਾਂ।" ਬਲਵੀਰ ਸਿੰਘ ਰਾਏਪੁਰ ਨੇ ਮਨਬੀਰ ਸਿੰਘ ਨੂੰ ਮਿਲ ਕੇ ਕਿਹਾ।

"ਬੋਲ।"

"ਮੈਂ ਇੱਕ ਦੁਸ਼ਟ ਗੱਡੀ ਚਾੜ੍ਹਨੈ?"

"ਕਿਹੜਾ?"

"ਚੌਧਰੀ ਬਲਵੀਰ ਸਿੰਘ! ਜਿਹੜਾ ਹੁਸ਼ਿਆਰਪੁਰ ਦਾ ਪਾਰਲੀਮੈਂਟ ਮੈਂਬਰ ਏ," ਬਲਵੀਰ ਸਿੰਘ ਨੇ ਦੱਸਿਆ।

"ਠੋਕਦੇ ਫਿਰ—ਵੇਲਾ ਕਿਹੜਾ ਵੇਹਨੈਂ?"

"ਲਿਆ ਫਿਰ ਅਸਲਾ ਦੇਹ।"

"ਅਸਲਾ?" ਮਨਬੀਰ ਸਿੰਘ ਖੜ ਕੇ ਸੋਚਣ ਲੱਗ ਪਿਆ।

"ਫਿਰ ਉੱਡਦਾ ਦੇਖੀ ਕਿਵੇਂ ਆ?" ਬਲਵੀਰ ਸਿੰਘ ਨੇ ਹਵਾ 'ਚ ਮੁੱਕਾ ਲਹਿਰਾਇਆ।

"ਤੂੰ ਕੁਝ ਦਿਨ ਠਹਿਰ—ਅਸਲੇ ਦਾ ਕੰਮ ਮੈਂ ਸੰਤਾ ਸਿਹੁ ਤੋਂ ਕਰਵਾ ਦਿਆਂਗਾ," ਮਨਬੀਰ ਸਿੰਘ ਨੇ ਵਾਅਦਾ ਕੀਤਾ।

"ਠੀਕ ਐ—ਬੋਲ, ਮੈਂ ਤੈਨੂੰ ਕਿਥੇ ਮਿਲਾਂ?"

"ਤੈਨੂੰ ਮਿਲਣ ਦੀ ਕੋਈ ਜ਼ਰੂਰਤ ਨਹੀਂ—ਮੈਂ ਆਪੇ ਤੇਰੇ ਕੋਲ ਆਜੂੰ।" ਮਨਬੀਰ ਸਿੰਘ ਨੇ ਕੁਝ ਸੋਚ ਕੇ ਰਾਇ ਦਿੱਤੀ।



ਇਹ ਸਲਾਹ ਕਰਕੇ, ਉਹ ਨਿਖੜ ਗਏ।

ਇਹ ਮਾਰਚ ਪਚਾਸੀ ਦੇ ਦਿਨ ਸਨ।

ਕੁਝ ਦਿਨ ਬਾਅਦ ਮਨਬੀਰ ਸਿੰਘ ਨੂੰ ਸੰਤਾ ਸਿੰਘ ਵੀ ਮਿਲ ਪਿਆ।

"ਸੰਤਾ ਸਿੰਘਾ! ਇੱਕ ਕੰਮ ਕਰ।"

"ਕੀ?"

"ਕੁਝ ਦਿਨ ਪਹਿਲਾਂ ਮੇਰੇ ਕੋਲ ਬਲਵੀਰਾ ਆਇਆ ਸੀ।"

"ਰਾਏਪੁਰ ਵਾਲਾ!"

"ਹਾਂ।"

"ਕੀ ਕਹਿੰਦਾ ਸੀ?"

"ਪਿਸਤੌਲ ਮੰਗਦਾ ਸੀ।"

"ਕਿਉਂ—ਕਾਹਦੇ ਲਈ?"

"ਚੌਧਰੀ ਬਲਵੀਰ ਸਿੰਘ ਨੂੰ ਗੱਡੀ ਚਾੜ੍ਹਨ ਲਈ।"

"ਇਹ ਕਿਹੜਾ ਚੌਧਰੀ ਏ?"

"ਹੁਸ਼ਿਆਰਪੁਰ ਦਾ ਪਾਰਲੀਮੈਂਟ ਮੈਂਬਰ।"

"ਕਰ ਲੈਣ ਦੇ ਫਿਰ ਚਿੱਤ ਖੁਸ਼—ਪ੍ਰਵਾਹ ਕਾਹਦੀ ਏ।" ਸੰਤਾ ਸਿੰਘ ਨੇ ਆਸ਼ਾਵਾਦੀ ਲਹਿਜੇ ਵਿੱਚ ਆਖਿਆ।

"ਪ੍ਰਵਾਹ ਤਾਂ ਕੋਈ ਨਹੀਂ, ਪਰ.....।" ਉਸ ਗੱਲ ਵਿਚਾਲੇ ਛੱਡ ਦਿੱਤੀ।

"ਪਰ ਕੀ?"

"ਪਰ ਪਿਸਤੌਲ ਕਿਥੋਂ ਲਿਆ ਕੇ ਦੇਵਾਂ—ਮੇਰੇ ਕੋਲ ਤਾਂ ਕੁਝ ਵੀ ਨਹੀਂ?" ਮਨਬੀਰ ਸਿੰਘ ਉਰਫ਼ ਹਰੀ ਸਿੰਘ ਗੰਭੀਰਤਾ-ਪੂਰਵਕ ਲਹਿਜੇ ਵਿੱਚ ਬੋਲਿਆ। "ਮੈਂ ਤਾਂ ਤੇਰੇ ਕੋਲੋਂ ਲੈ ਕੇ ਦੇਣ ਦਾ ਵਾਅਦਾ ਕੀਤਾ ਐ।"

"ਮੇਰੇ ਕੋਲੋਂ?"

"ਹਾਂ।"

"ਠੀਕ ਐ—ਮੈਂ ਪਿਸਤੌਲ ਮੰਗਵਾ ਦੇਨਾਂ।" ਸੰਤਾ ਸਿੰਘ ਨੇ 'ਹਾਂ' ਕਰ ਦਿੱਤੀ। ਉਹਦੇ ਮੱਥੇ 'ਤੇ ਬੇਫ਼ਿਕਰੀ ਘੁੱਲ ਰਹੀ ਸੀ।

"ਕੱਦ?"

"ਪੱਕੀ ਤਰੀਕ ਕੋਈ ਨਹੀਂ—ਪਰ ਕੰਮ ਜ਼ਰੂਰ ਹੋਜੂ।"

"ਗੁੱਡ!" ਮਨਬੀਰ ਸਿੰਘ ਖੁਸ਼ ਹੋ ਗਿਆ।

ਇੱਕ ਮਹੀਨੇ ਬਾਅਦ ਸੰਤਾ ਸਿੰਘ ਨੇ 455 ਬੋਰ ਦੇ ਤਿੰਨ ਤੇ ਇੱਕ ਅਠੱਤੀ ਬੋਰ ਦਾ ਰਿਵਾਲਵਰ ਡੇਢ ਸੌ ਗੋਲੀਆਂ ਸਮੇਤ ਮਨਬੀਰ ਸਿੰਘ ਨੂੰ ਲਿਆ ਦਿੱਤੇ।

"ਲਿਆਂਦੇ ਕਿਥੋਂ ਆ?" ਮਨਬੀਰ ਸਿੰਘ ਨੇ ਗੋਲੀ ਸਿੱਕਾ ਕਾਬੂ ਕਰਕੇ ਪੁੱਛਿਆ। ਉਹਦਾ ਦਿਲ ਪਾਟਣ ਨੂੰ ਕਰਦਾ ਸੀ।

"ਤੂੰ ਅੰਬ ਖਾਣੇ ਆਂ ਜਾਂ ਰੁੱਖ ਗਿਣਨੇ ਆ।"

"ਅੰਬ ਵੀ ਖਾਣੇ ਆਂ ਤੇ ਰੁੱਖਾਂ ਦੀ ਗਿਣਤੀ ਵੀ ਕਰਨੀ ਐ।"

ਸੰਤਾ ਸਿੰਘ ਹੱਸ ਪਿਆ।

"ਦੱਸ ਵੀ।"

"ਸੁਰਜੀਤ ਪਾਕਿਸਤਾਨੋਂ ਲਿਆਇਆ ਏ।" ਸੰਤਾ ਸਿੰਘ ਨੇ ਦੱਸਿਆ। ਹੁਣ ਉਹ ਬਿਲਕੁਲ ਬੇਫ਼ਿਕਰ ਸੀ।

"ਖ਼ੈਰ ਵਧੀਆ ਕੀਤੈ—ਮੇਰੇ ਵੱਲੋਂ ਸੁਰਜੀਤ ਨੂੰ ਵਧਾਈ ਦੇਵੀਂ।" ਮਨਬੀਰ ਸਿੰਘ ਬੋਲਿਆ, "ਬਲਵੀਰ ਦੋ ਗੋਤੇ ਮਾਰ ਚੁੱਕੈ।"

"ਚੰਗਾ—ਫਿਰ ਮਿਲਾਂਗੇ।" ਮਨਬੀਰ ਸਿੰਘ ਨੇ ਫ਼ਤਹਿ ਬੁਲਾਈ ਤੇ ਆਪੋ-ਆਪਣੇ ਰਾਹ ਪੈ ਗਏ। ਮਨਬੀਰ ਸਿੰਘ ਦਾ ਦਿਲ ਚਿੜੀ ਵਾਂਗ ਟਪੂਸੀਆਂ ਮਾਰ ਰਿਹਾ ਸੀ। ਪਿਸਤੌਲ ਕੋਲ ਹੋਣ ਕਰਕੇ ਉਹਨੂੰ ਚਾਅ ਚੜ੍ਹਿਆ ਹੋਇਆ ਸੀ। ਉਹਦਾ ਲੂੰ-ਲੂੰ ਖ਼ੁਸ਼ ਸੀ।

ਉਹ ਬਲਵੀਰ ਸਿੰਘ ਕੋਲ ਪਹੁੰਚਿਆ। ਦੋ ਰਿਵਾਲਵਰ ਬਲਵੀਰ ਸਿੰਘ ਨੂੰ ਦਿੱਤੇ ਤੇ ਜ਼ਰੂਰੀ ਗੱਲਬਾਤ ਕਰਕੇ ਚਲਾ ਗਿਆ।

ਦੂਜੇ ਦਿਨ ਹੀ ਬਲਵੀਰ ਸਿੰਘ ਤੇ ਅਜੀਤ ਸਿੰਘ ਨੇ ਚੌਧਰੀ ਬਲਵੀਰ ਸਿੰਘ ਦਾ ਕਤਲ ਕਰ ਦਿੱਤਾ।

ਕਤਲ ਕਰ ਕੇ ਉਹ ਦੋਵੇਂ ਫ਼ਰਾਰ ਹੋ ਗਏ।

"ਐਤਕੀਂ ਤਰੀਕ 'ਤੇ ਗਿਆ ਸੈਂ।" ਬਲਵੀਰ ਸਿੰਘ ਨੇ ਪੁੱਛਿਆ, ਉਹ ਕਾਰਵਾਈ ਕਰ ਕੇ ਮਿਲਿਆ ਸੀ। ਉਸ ਪਿਸਤੌਲ ਮਨਬੀਰ ਸਿੰਘ ਨੂੰ ਫੜਾਏ।

"ਗਿਆ ਸਾਂ।"

"ਕਿਵੇਂ—ਠੀਕ-ਠਾਕ ਐ?"

"ਹਾਂ—ਚੜ੍ਹਦੀ ਕਲਾ 'ਚ।"

"ਮੇਰੀ ਹੋਰ ਸਲਾਹ ਏ।"

"ਕੀ?"

"ਜਨਰਲ ਲਾਭ ਸਿੰਘ ਹੋਰਾਂ ਨੂੰ ਪੁਲਸ ਤੋਂ ਛੁਡਾਈਏ।"

"ਸਲਾਹ ਤਾਂ ਚੰਗੀ ਏ ਪਰ ਪ੍ਰਬੰਧ ਪੱਕਾ ਕਰਨਾ ਪਊ। ਨਹੀਂ ਤਾਂ ਮਿਲਣੋਂ ਵੀ ਜਾਵਾਂਗੇ।" ਮਨਬੀਰ ਸਿੰਘ ਨੇ ਸੋਚ ਕੇ ਕਿਹਾ।

"ਪ੍ਰਬੰਧ ਤਾਂ ਪੱਕਾ ਹੀ ਕਰਾਂਗੇ।"

"ਜੇ ਆਪਾਂ ਸਫਲ ਹੋਗੇ ਤਾਂ ਸਰਕਾਰ ਨੂੰ ਹੱਥਾਂ ਪੈਰਾਂ ਦੀ ਪੈਜੂ।" ਮਨਬੀਰ ਸਿੰਘ ਨੇ ਕਿਹਾ। "ਤੂੰ ਐਂ ਕਰ—ਅਜੀਤਪਾਲ ਤੇ ਜਰਨੈਲ ਹੋਰਾਂ ਨੂੰ ਵਾਰਨਿੰਗ ਕਰ ਛੱਡ—ਅਗਲੀ ਪੇਸ਼ੀ 'ਤੇ ਜ਼ਰੂਰ ਛੁਡਾਉਣਾ ਏਂ—ਭਾਵੇਂ ਸਾਰਿਆਂ ਨੂੰ ਈ ਗੱਡੀ ਚੜ੍ਹਨਾ ਪਏ?" ਮਨਬੀਰ ਸਿੰਘ ਉਰਫ਼ ਹਰੀ ਸਿੰਘ ਨੇ ਵਿਸ਼ਵਾਸੀ ਲਹਿਜੇ



ਵਿੱਚ ਕਿਹਾ, "ਬਾਕੀ ਇੱਕ ਕਾਰ ਤੇ ਜੀਪ ਦਾ ਪ੍ਰਬੰਧ ਕਰਨਾ ਪੈਣਾ ਏ।"

"ਉਹ ਵੀ ਕਰਲਾਂਗੇ—ਤੂੰ ਫ਼ਿਕਰ ਨਾ ਕਰ," ਬਲਵੀਰ ਸਿੰਘ ਬੋਲਿਆ, "ਬਾਜ਼ਾਂ ਵਾਲੇ ਦੀ ਕਿਰਪਾ ਚਾਹੀਦੀ ਏ—ਸਾਰੇ ਕੰਮ ਹੋ ਜਾਣਗੇ। ਪਰ.....।"

"ਪਰ ਕੀ?"

"ਇਸ ਗੱਲ ਦਾ ਜਨਰਲ ਲਾਭ ਸਿੰਘ ਹੋਰਾਂ ਨੂੰ ਕਿਵੇਂ ਪਤਾ ਲੱਗੂ?"

"ਐਸ ਤਰੀਕ 'ਤੇ ਮੈਂ ਉਨ੍ਹਾਂ ਨੂੰ ਸਭ ਦੱਸ ਆਵਾਂਗਾ।"

ਉਹਨਾਂ ਯੋਜਨਾ ਬਣਾ ਲਈ। ਸੁਖਦੇਵ ਸਿੰਘ ਉਰਫ਼ ਸੁੱਖਾ ਸਿਪਾਹੀ ਉਰਫ਼ ਜਨਰਲ ਲਾਭ ਸਿੰਘ ਤੇ ਸਵਰਨਜੀਤ ਸਿੰਘ ਨੂੰ ਛੁਡਾਉਣ ਲਈ ਪ੍ਰਣ ਕਰ ਲਿਆ। ਮਨਬੀਰ ਸਿੰਘ ਉਹਨਾਂ ਨੂੰ ਅਦਾਲਤ ਵਿੱਚ ਹਰ ਤਰੀਕ 'ਤੇ ਮਿਲਦਾ ਸੀ।

ਬਲਵੀਰ ਸਿੰਘ ਰਾਏਪੁਰ ਨੇ ਇੱਕ ਮਾਰੂਤੀ ਕਾਰ ਦਾ ਪ੍ਰਬੰਧ ਕੀਤਾ। ਕਚਹਿਰੀਆਂ 'ਚੋਂ ਛੁਡਵਾ ਕੇ ਕਿੱਧਰ ਦੀ ਭੱਜਣਾ ਏ? ਕਿਹੜਾ ਰਾਹ ਠੀਕ ਭਾਵ ਸੁਰੱਖਿਅਤ ਏ? ਕਿਹੜਾ ਰਾਹ ਖ਼ਤਰਨਾਕ ਜਾਂ ਗ਼ਲਤ ਏ? ਫ਼ਰਾਰ ਕਿਵੇਂ ਹੋਣਾ ਏ? ਇਸ ਸਾਰੀ ਕਾਰਵਾਈ ਕਰਨ ਤੋਂ ਪਹਿਲਾਂ ਉਨ੍ਹਾਂ ਰਾਹ ਦੇਖੇ, ਜਿਥੋਂ ਦੀ ਫ਼ਰਾਰ ਹੋਣਾ ਸੀ। ਉਹ ਰਸਤਾ ਚੁਣਿਆ, ਜਿਥੋਂ ਭੱਜ ਕੇ ਸੁਰੱਖਿਅਤ ਥਾਂ 'ਤੇ ਪਨਾਹ ਲਈ ਜਾਵੇ। ਇਸ ਸਾਰੀ ਜਾਣਕਾਰੀ ਲਈ ਉਹ ਦੋ ਦਿਨ ਸੜਕਾਂ 'ਤੇ ਕਾਰ ਭਜਾਉਂਦੇ ਫਿਰੇ।

ਸਾਥੀ ਜਰਨੈਲ ਸਿੰਘ ਨੇ ਇੱਕ ਜੀਪ ਖ਼ਰੀਦੀ।

ਜੀਪ ਦਾ ਨੰਬਰ PLQ-7009 ਸੀ।

ਪੇਸ਼ੀ ਵਾਲੇ ਦਿਨ ਦੋਵੇਂ ਵਹੀਕਲਜ਼ (ਕਾਰ ਤੇ ਜੀਪ) ਅਦਾਲਤ ਦੇ ਬਾਹਰ ਖੜ੍ਹੇ ਕਰ ਦਿੱਤੇ। ਮਨਬੀਰ ਸਿੰਘ ਤੇ ਅਜੀਤਪਾਲ ਸਿੰਘ ਰਿਕਸ਼ੇ 'ਤੇ ਚੜ੍ਹ ਕੇ ਕਚਹਿਰੀ ਆਏ। ਪਰ ਬਲਵੀਰ ਸਿੰਘ, ਰਛਪਾਲ ਸਿੰਘ ਤੇ ਜਰਨੈਲ ਸਿੰਘ ਬੱਸ ਦੁਆਰਾ ਆਏ। ਮਨਬੀਰ ਸਿੰਘ ਕੋਲ ਸਟੇਨਗੰਨ ਸੀ ਅਤੇ ਬਾਕੀ ਚਾਰਾਂ ਕੋਲ ਰਿਵਾਲਵਰ ਸਨ।

ਕਚਹਿਰੀ ਖਚਾ-ਖਚ ਭਰੀ-ਹੋਈ ਸੀ। ਵਕੀਲਾਂ ਤੇ ਮੁਜਰਿਮਾਂ ਦੀ ਖੁਰਵੱਢ ਭੀੜ ਸੀ। ਕੋਈ ਦੁਖੀ ਸੀ, ਕੋਈ ਉਦਾਸ ਤੇ ਕੋਈ ਤੀਆਂ ਵਿੱਚ ਫਿਰਦਾ ਸੀ। ਲੋਕਾਂ ਦੀ ਭੀੜ ਆਪੋ-ਆਪਣੇ ਕੰਮਾਂ ਵਿੱਚ ਰੁੱਝੀ ਭੱਜੀ ਫਿਰਦੀ ਸੀ। ਵਕੀਲ ਤੇ ਅਰਜ਼ੀ ਨਵੀਸ ਫਾਇਲਾਂ ਵਿੱਚ ਉਲਝੇ ਹੋਏ ਸਨ। ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਅਣਖ ਦੇ ਪੁਤਲੇ ਕਚਹਿਰੀ 'ਚ ਨਵਾਂ ਇਨਸਾਫ਼ ਕਰਨ ਦਾ ਰਾਹ ਖੋਲ੍ਹਣ ਲਈ ਤਿਆਰ ਖੜ੍ਹੇ ਸਨ।

ਸਾਰੇ ਆਪੋ-ਆਪਣੇ ਕੰਮਾਂ ਵਿੱਚ ਮਸਤ ਸਨ।

ਜਨਰਲ ਲਾਭ ਸਿੰਘ, ਸਵਰਨਜੀਤ ਸਿੰਘ, ਗੁਰਿੰਦਰ ਸਿੰਘ ਭੋਲਾ ਤੇ ਦਲਜੀਤ ਸਿੰਘ ਨੂੰ ਪੁਲੀਸ ਨੇ ਸਖ਼ਤ ਪਹਿਰੇ ਹੇਠ ਕਚਹਿਰੀ ਵਿੱਚ ਲਿਆਂਦਾ ਗਿਆ। ਸਿੰਘਾਂ ਦੇ ਹੱਥਕੜੀਆਂ ਲੱਗੀਆਂ ਸਨ। ਚੁਫੇਰੇ ਬੰਦੂਕਧਾਰੀ ਪੁਲੀਸ ਦੇ ਸਿਪਾਹੀ

ਤਾਇਨਾਤ ਸਨ। ਸਿੰਘਾਂ ਦੇ ਚਿਹਰੇ ਨੂਰਾਨੀ ਤੇ ਰੂਹਾਨੀ ਨੂਰ ਨਾਲ ਚਮਕ ਰਹੇ ਸੀ। ਦਾੜ੍ਹੇ ਚੋਪੜੇ ਸਨ। ਉਹ ਬੜੇ ਹੌਸਲੇ ਨਾਲ ਪੈਰ ਪੁੱਟ ਰਹੇ ਸੀ। ਜਿਵੇਂ ਉਨ੍ਹਾਂ ਨੂੰ ਚਾਅ ਚੜ੍ਹਿਆ ਹੋਇਆ ਸੀ। ਜਿਵੇਂ ਉਹ ਵਿਆਹ 'ਤੇ ਆਏ ਹੋਏ ਸੀ।

ਅੱਜ ਜਨਰਲ ਲਾਭ ਸਿੰਘ ਦੇ ਹੱਥਕੜੀ ਲੱਗੀ ਹੋਈ ਸੀ। ਅੱਜ ਪੇਸ਼ੀ 'ਤੇ ਲੈ ਕੇ ਆਉਣ ਵਾਲਾ ਇੰਸਪੈਕਟਰ ਵੀ ਹੋਰ ਸੀ। ਕਿਉਂਕਿ ਜਨਰਲ ਲਾਭ ਸਿੰਘ ਨੇ ਇੰਸਪੈਕਟਰ ਉਜਾਗਰ ਸਿੰਘ ਨੂੰ ਕਹਿ ਦਿੱਤਾ ਸੀ ਕਿ ਅਗਲੀ ਪੇਸ਼ੀ 'ਤੇ ਤੂੰ ਮੈਨੂੰ ਲੈ ਕੇ ਨਾ ਆਈਂ ਕਿਉਂਕਿ ਮੈਂ ਭੱਜ ਜਾਣੈ—ਫਿਰ ਨਾ ਕਹੀਂ। ਇੰਸਪੈਕਟਰ ਉਜਾਗਰ ਸਿੰਘ ਜਦ ਵੀ ਜਨਰਲ ਲਾਭ ਸਿੰਘ ਹੋਰਾਂ ਨੂੰ ਜਲੰਧਰ ਤਾਰੀਖ ਭੁਗਤਾਉਣ ਲਿਆਉਂਦਾ ਸੀ ਤਾਂ ਜਨਰਲ ਲਾਭ ਸਿੰਘ ਦੇ ਹੱਥਕੜੀ ਨਹੀਂ ਸੀ ਲਾਉਂਦਾ ਭਾਵ ਜਨਰਲ ਲਾਭ ਸਿੰਘ ਦੀ ਹੱਥਕੜੀ ਖੁੱਲ੍ਹੀ ਹੁੰਦੀ ਸੀ। ਕਈਆਂ ਦਾ ਖਿਆਲ ਏ ਕਿ ਉਹਦੀ ਜਨਰਲ ਲਾਭ ਸਿੰਘ ਨਾਲ ਕੋਈ ਦੂਰੋਂ-ਨੇੜਿਉਂ ਰਿਸ਼ਤੇਦਾਰੀ ਸੀ। ਜਨਰਲ ਲਾਭ ਸਿੰਘ ਦੇ ਸਾਥੀਆਂ ਨੇ ਉਸ ਨੂੰ ਕਈ ਵਾਰ ਫ਼ਰਾਰ ਹੋ ਜਾਣ ਲਈ ਆਖਿਆ ਪਰ ਉਸ ਨੇ ਫ਼ਰਾਰ ਹੋਣ ਤੋਂ ਇਨਕਾਰ ਕਰ ਦਿੱਤਾ। ਉਹਦਾ ਕਹਿਣਾ ਸੀ ਕਿ 'ਮੈਂ ਵਿਸ਼ਵਾਸਘਾਤ ਨਹੀਂ ਕਰ ਸਕਦਾ। ਇੰਸਪੈਕਟਰ ਮੇਰੇ 'ਤੇ ਵਿਸ਼ਵਾਸ ਕਰਦੈ। ਉਹਨੂੰ ਵਿਸ਼ਵਾਸ ਸੀ ਕਿ ਜਨਰਲ ਲਾਭ ਸਿੰਘ ਧੋਖਾ ਨਹੀਂ ਕਰਦਾ। ਅਗਰ ਮੈਂ ਵਿਸ਼ਵਾਸਘਾਤੀ ਬਣ ਕੇ ਭੱਜ ਜਾਵਾਂ ਤਾਂ ਇਹ ਸਿੰਘ ਦੇ ਬੱਚੇ ਦਾ ਕਰਮ ਨਹੀਂ—ਮਿੱਤਰੋ ! ਜਿਸ ਦਿਨ ਜਨਰਲ ਲਾਭ ਸਿੰਘ ਨੇ ਫ਼ਰਾਰ ਹੋਣਾ ਹੋਇਆ, ਉਦਣ ਹੱਥਕੜੀਆਂ ਲੱਗੀਆਂ ਹੋਣਗੀਆਂ। ਆਪਣੀ ਜਿੰਦ ਬਚਾਉਣ ਦੀ ਖ਼ਾਤਰ, ਮੈਂ ਇੰਸਪੈਕਟਰ ਨਾਲ ਵਿਸ਼ਵਾਸ-ਘਾਤ ਨਹੀਂ ਕਰ ਸਕਦਾ। ਉਹਨੂੰ ਮੁਸ਼ਕਲ ਵਿੱਚ ਨਹੀਂ ਪਾ ਸਕਦਾ।' ਜਨਰਲ ਲਾਭ ਸਿੰਘ ਦੀ ਇਹ ਗੱਲ ਸੁਣ ਕੇ ਸਾਥੀਆਂ ਦੇ ਸਿਰ ਸ਼ਰਧਾ ਨਾਲ ਝੁੱਕ ਗਏ। ਪਰ ਮਨਬੀਰ ਸਿੰਘ ਦੀ ਪਲੈਨਿੰਗ ਸੁਣ ਕੇ ਜਨਰਲ ਲਾਭ ਸਿੰਘ ਨੇ ਇੰਸਪੈਕਟਰ ਉਜਾਗਰ ਸਿੰਘ ਨੂੰ ਦੱਸ ਦਿੱਤਾ ਸੀ ਕਿ ਅਗਲੀ ਪੇਸ਼ੀ 'ਤੇ ਮੈਂ ਫ਼ਰਾਰ ਹੋ ਜਾਣੈ। ਇਸ ਕਰਕੇ ਉਹ ਇੰਸਪੈਕਟਰ ਐਤਕੀਂ ਨਾਲ ਨਹੀਂ ਸੀ ਆਇਆ।

ਜਦ ਉਹ ਅੱਗੇ ਆਏ ਤਾਂ ਮਨਬੀਰ ਸਿੰਘ ਹੋਰਾਂ ਨਾਲ ਅੱਖਾਂ ਮਿਲੀਆਂ।

ਉਹ ਮੁਸਕਰਾ ਪਏ।

ਮਨਬੀਰ ਸਿੰਘ ਐਂਡ ਪਾਰਟੀ ਪੂਰੀ ਤਿਆਰੀ ਵਿੱਚ ਸੀ।

ਉਹ ਹਰ ਆਉਣ-ਜਾਣ ਵਾਲੇ ਦੀ ਅੱਖ ਕਲ ਰਹੇ ਸੀ।

ਐਕਸ਼ਨ ਦੀ ਪੂਰੀ ਤਿਆਰੀ ਸੀ।

ਮਨਬੀਰ ਸਿੰਘ ਨੇ ਜਨਰਲ ਲਾਭ ਸਿੰਘ ਹੋਰਾਂ ਨੂੰ ਇਸ਼ਾਰੇ ਨਾਲ ਪਿਸ਼ਾਬ-ਘਰ ਵੱਲ ਜਾਣ ਲਈ ਕਿਹਾ। ਜਨਰਲ ਲਾਭ ਸਿੰਘ ਝੱਟ ਸਮਝ ਗਿਆ। ਉਸ ਨਾਲਦਿਆਂ ਨੂੰ ਹੁਸ਼ਿਆਰ ਕੀਤਾ।



ਉਹ ਭੱਜਣ ਲਈ ਤਿਆਰ ਸਨ।

ਉਹ ਚਾਰੇ ਪੁਲੀਸ ਘੇਰੇ ਵਿੱਚ ਪਿਸ਼ਾਬ-ਘਰ ਵੱਲ ਤੁਰ ਪਏ। ਉਸ ਵਕਤ ਮਨਬੀਰ ਸਿੰਘ ਤੇ ਅਜੀਤਪਾਲ ਸਿੰਘ ਨੇ ਫਾਇਰਿੰਗ ਸ਼ੁਰੂ ਕਰ ਦਿੱਤੀ। 'ਤਾੜ-ਤਾੜ' ਕਰਦੀਆਂ ਗੋਲੀਆਂ ਨੇ ਛੇ ਪੁਲੀਸਮੈਨਾਂ ਨੂੰ ਧੁਰ ਦੇ ਟਿਕਟ ਕੱਟ ਦਿੱਤੇ। ਸ਼ਾਂਤ ਵਾਤਾਵਰਣ ਵਿੱਚ ਦਹਿਸ਼ਤ ਫੈਲ ਗਈ।

ਕਚਹਿਰੀਆਂ ਵਿੱਚ ਹਫੜਾ-ਦਫੜੀ ਮੱਚ ਗਈ। ਜਿਥੇ ਕੋਈ ਖੜਾ ਸੀ, ਬੱਸ ਉਥੇ ਈ ਸ਼ਹਿ ਗਿਆ। ਵਕੀਲ ਤੇ ਅਰਜ਼ੀ ਨਵੀਸ ਬੈਂਚਾਂ ਥੱਲੇ ਵੜ ਗਏ। ਮੈਜਿਸਟਰੇਟ ਕੁਰਸੀ ਥੱਲੇ ਵੜ ਗਿਆ। ਉਹਦਾ ਧੜਕਦਾ ਦਿਲ ਥਾਏਂ ਨਹੀਂ ਸੀ ਆ ਰਿਹਾ। ਕਚਹਿਰੀ ਵਿੱਚ ਮਾਤਮ ਛਾ ਗਿਆ। ਮੌਤ ਵਰਗਾ ਸੰਨਾਟਾ ਛਾਇਆ ਹੋਇਆ ਸੀ।

ਮਨਬੀਰ ਸਿੰਘ ਤੇ ਅਜੀਤਪਾਲ ਸਿੰਘ ਤਿੰਨਾਂ ਨੂੰ (ਜਨਰਲ ਲਾਭ ਸਿੰਘ, ਸਵਰਨਜੀਤ ਸਿੰਘ ਤੇ ਗੁਰਿੰਦਰ ਸਿੰਘ ਉਰਫ਼ ਭੋਲਾ) ਛੁਡਵਾ ਕੇ ਜੀਪ ਵੱਲ ਦੌੜੇ। ਚੌਥਾ ਦਲਜੀਤ ਸਿੰਘ ਭੱਜ ਨਹੀਂ ਸਕਿਆ। ਮਨਬੀਰ ਸਿੰਘ ਐਂਡ ਪਾਰਟੀ ਤਿੰਨਾਂ ਨੂੰ ਛੁਡਵਾ ਕੇ, ਜੀਪ 'ਤੇ ਚੜ੍ਹ ਕੇ, ਫ਼ਰਾਰ ਹੋਣ ਵਿੱਚ ਸਫਲ ਹੋ ਗਈ।

ਲੋਕਾਂ ਦੇ ਹੋਸ਼ ਸੰਭਾਲਦਿਆਂ ਤੱਕ ਮਾਰੂਤੀ ਕਾਰ ਤੇ ਲੰਡੀ ਜੀਪ ਨਜ਼ਰਾਂ ਤੋਂ ਦੂਰ ਜਾ ਚੁੱਕੀਆਂ ਸੀ। ਸੜਿਆ ਧੂੰਆਂ ਵੀ ਧੂੜ 'ਚ ਰਲ ਗਿਆ ਸੀ।

ਕਚਹਿਰੀਆਂ ਵਿੱਚ ਛੇ ਲਾਸ਼ਾਂ ਖਿੱਲਰੀਆਂ ਪਈਆਂ ਸਨ। ਕੁਝ ਜ਼ਖਮੀ ਸਨ। ਲਹੂ ਦੇ ਛੱਪੜ 'ਤੇ ਮੱਖੀਆਂ ਭਿੰਨ-ਭਿੰਨਾ ਰਹੀਆਂ ਸਨ। ਮੱਖੀਆਂ ਦੀ ਭਿੰਨਕਾਹਟ ਨਵਾਂ ਸੰਗੀਤ ਛੇੜ ਰਹੀ ਸੀ। ਕਈ ਪੁਲੀਸ ਵਾਲੇ ਰਾਈਫਲਾਂ ਸੁੱਟ ਕੇ ਭੱਜ ਗਏ ਸਨ।

ਇਹ ਕਾਰਵਾਈ ਦਿਨ-ਦੀਵੀਂ ਜਲੰਧਰ ਕਚਹਿਰੀਆਂ ਵਿੱਚ ਕੀਤੀ ਗਈ। ਸਿੰਘਾਂ ਨੂੰ ਰਮੇਸ਼ ਚੰਦਰ ਦੇ ਕਤਲ-ਕੇਸ ਵਿੱਚ ਤਾਰੀਖ਼ ਭੁਗਤਾਉਣ ਲਈ ਲਿਆਂਦਾ ਗਿਆ ਸੀ।

## -11-

*ਭੂਲਨੇ ਕੀ ਸ਼ੈ ਨਹੀਂ ਹੈ, ਵਾਰਦਾਤਿ ਮੌਤ ਭੀ।*
*ਘਰ ਕੀ ਬਰਬਾਦੀ ਕੋ, ਕੈਸੇ ਭੂਲ ਜਾਏ ਆਦਮੀ।*

"ਬੋਲ ! ਬੋਲ !! ਜਨਰਲ ਹਰੀ ਸਿੰਘ ਤੇ ਲੈਫਟੀਨੈਂਟ ਜਨਰਲ ਤਰਸੇਮ ਸਿੰਘ ਕੌਹਾੜ ਨੂੰ ਕਿਸ ਫੜਾਇਆ ? ਇਹ ਮੱਤ ਸੋਚੀਂ ਕਿ ਤੂੰ ਮੁੱਕਰਜੇਂਗਾ—ਲਾਭ ਸਿੰਘ ਅੱਗੇ ਤਾਂ ਬੇਜ਼ੁਬਾਨ ਪੱਥਰ ਵੀ ਚੰਗਿਆੜਾਂ ਮਾਰਨ ਲੱਗ ਪੈਂਦੇ ਆ। ਪੰਛੀ ਬੰਦਿਆਂ ਆਂਗ ਸਪੀਚ ਝਾੜਨ ਲੱਗ ਜਾਂਦੇ ਆ।" ਜਨਰਲ ਲਾਭ ਸਿੰਘ

ਕਹਿ ਰਿਹਾ ਸੀ। ਉਹਦੇ ਚਿਹਰੇ 'ਤੇ ਗੁੱਸੇ ਦੀਆਂ ਲਕੀਰਾਂ ਸਾਫ਼ ਦੇਖੀਆਂ ਜਾ ਸਕਦੀਆਂ ਸਨ।

"ਨਹੀਂ! ਮੈਨੂੰ ਕੋਈ ਪਤਾ ਨਹੀਂ—ਮੇਰਾ ਸਾਹ ਰੁਕ ਗਿਆ ਉਏ.....ਮੈਨੂੰ ਪਾਣੀ ਦਿਓ.....।" ਸਰਬਜੀਤ ਸਿੰਘ ਰੋਪੜ ਕਾਰਜਕਾਰੀ ਕਨਵੀਨਰ ਫੈਡਰੇਸ਼ਨ ਦੁਹਾਈਆਂ ਪਾ ਰਿਹਾ ਸੀ। ਉਹਨੂੰ ਪੁੱਠਾ ਟੰਗਿਆ ਹੋਇਆ ਸੀ। ਚੁਫੇਰੇ ਕਮਾਂਡੋ ਫੋਰਸ ਦੇ ਕਾਰਕੁਨ ਖੜੇ ਸਨ। ਉਹ ਹਥਿਆਰਾਂ ਨਾਲ ਲੈੱਸ ਸਨ। ਤਫ਼ਤੀਸ਼ ਚੱਲ ਰਹੀ ਸੀ। ਸਰਬਜੀਤ ਰੋਪੜ, ਹਰਦੀਪ ਸਹੋਤਾ ਤੇ ਹੰਸ ਰਾਜ ਘੁੰਮਣ ਗ਼ੱਦਾਰ ਪਾਰਟੀ ਕਮਾਂਡੋ ਫੋਰਸ ਦੀ ਹਿਰਾਸਤ ਵਿੱਚ ਸੀ।

ਜਨਰਲ ਹਰੀ ਸਿੰਘ ਤੇ ਲੈਫਟੀਨੈਂਟ ਜਨਰਲ ਤਰਸੇਮ ਸਿੰਘ ਕੋਹਾੜ ਦੀ ਗ੍ਰਿਫ਼ਤਾਰੀ ਉਪਰੰਤ ਖ਼ਾਲਿਸਤਾਨ ਕਮਾਂਡੋ ਫੋਰਸ ਦੀ ਵਾਗਡੋਰ ਜਨਰਲ ਲਾਭ ਸਿੰਘ ਉਰਫ਼ ਸੁੱਖੇ ਸਿਪਾਹੀ ਨੇ ਸੰਭਾਲ ਲਈ ਤੇ ਕਮਾਂਡੋ ਫੋਰਸ ਨੂੰ ਅੰਤਮ ਛੋਹਾਂ ਮਿਲੀਆਂ।

"ਇਹ ਤਾਂ ਮੈਨੂੰ ਵੀ ਪਤਾ ਏ ਕਿ ਤੂੰ ਸਾਰਾ ਕੁਝ ਜਾਣਦੈਂ, ਪਰ ਦੱਸੇਂਗਾ ਜੁੱਤੀਆਂ ਖਾ ਕੇ।" ਜਨਰਲ ਲਾਭ ਸਿੰਘ ਬੋਲਿਆ।

"ਬੋਲ ?"

"ਨਹੀਂ—ਮੈਨੂੰ ਕੁਝ ਨਹੀਂ ਪਤਾ।" ਸਰਬਜੀਤ ਰੋਪੜ ਮੁਕਰਨ ਦਾ ਪੂਰਾ ਤਾਣ ਲਾ ਰਿਹਾ ਸੀ। ਉਹਦਾ ਦਿਲ ਧੜਕ ਰਿਹਾ ਸੀ। ਸਾਹ ਤੇਜ਼ ਤੇ ਹੋਠ ਖੁਸ਼ਕ ਸਨ। ਨਬਜ਼ ਖੜ-ਖੜ ਚੱਲਦੀ ਸੀ। ਸਰੀਰ ਦਾ ਹਰ ਅਣੂ ਦਮ ਤੋੜ ਰਿਹਾ ਸੀ।

"ਤੂੰ ਕੁਝ ਨਹੀਂ ਜਾਣਦਾ ?"

"ਨਹੀਂ।"

"ਅਜੇ ਵੀ ਸੋਚ ਲਾ।"

"ਨਹੀਂ—ਮੈਂ ਬਿਲਕੁਲ ਸੱਚ ਬੋਲਦਾਂ।"

"ਤਾਂ ਫਿਰ ਉਹਨਾਂ ਨੂੰ ਫੜਾਇਆ ਕਿਸ ? ਜਦ ਕਿ ਤੇਰੇ ਤੋਂ ਬਗੈਰ ਹੋਰ ਕਿਸੇ ਨੂੰ ਹਰੀ ਸਿੰਘ ਤੇ ਤਰਸੇਮ ਸਿੰਘ ਦੇ ਪ੍ਰੋਗਰਾਮ ਦਾ ਪਤਾ ਈ ਨਹੀਂ ਸੀ। ਜਨਰਲ ਲਾਭ ਸਿੰਘ ਨੇ ਸੁਆਲ ਕਰਕੇ ਉੱਤਰ ਮੰਗਿਆ।

ਸਰਬਜੀਤ ਚੁੱਪ ਸੀ।

"ਚੁੱਪ ਕਿਉਂ ਹੋ ਗਿਆ ਏਂ ? ਅਸਾਂ ਤੇਰੀ ਜੀਭ ਤਾਂ ਵੱਢੀ ਨਈਂ—ਅਜੇ ਤਾਂ ਤੂੰ ਬੋਲ ਸਕਦੈਂ।"

"ਚੱਲ—ਨਾ ਬੋਲ—ਬਲਵੀਰ! ਇਹਦੀ ਜੀਭ ਵੱਢ ਦਿਉ ਤੇ ਗੋਲੀ ਮਾਰ ਕੇ ਦਰਿਆ 'ਚ ਰੋੜ੍ਹ ਦਿਉ।" ਜਨਰਲ ਲਾਭ ਸਿੰਘ ਨੇ ਹੁਕਮ ਚਾੜ੍ਹਿਆ—"ਏਹੋ ਜਿਹੇ ਗ਼ੱਦਾਰ ਦੀ ਮਿੱਟੀ ਵੀ ਪੰਜਾਬ 'ਚ ਨਹੀਂ ਰਹਿਣੀ ਚਾਹੀਦੀ। Those who betray land, they must manure it."



"ਜੀ !"

ਜਨਰਲ ਲਾਭ ਸਿੰਘ ਦਾ ਹੁਕਮ ਸੁਣ ਕੇ ਸਰਬਜੀਤ ਦੀ ਡਾਡ ਨਿਕਲ ਗਈ। ਉਹਦਾ ਦਿਲ ਕੰਬਿਆ। ਅੱਖਾਂ ਪਥਰਾ ਗਈਆਂ। ਸਾਹ ਲੱਕੜ ਨਾਲੋਂ ਵੀ ਜ਼ਿਆਦਾ ਖੁਸ਼ਕ ਹੋ ਗਏ। ਸਾਹਮਣੇ ਮੌਤ ਨਜ਼ਰ ਆਣ ਲੱਗ ਪਈ। ਸਰਬਜੀਤ ਦਾ ਸਾਰਾ ਹੌਸਲਾ ਤੇ ਜੇਰਾ ਮਿੱਟੀ ਹੋ ਗਿਆ। ਉਹਦੀ ਜਾਨ ਕੰਬ ਗਈ।

"ਨਹੀਂ—ਮੈਨੂੰ ਮਾਰੋ ਨਾ—ਮੇਰੀ ਜਾਨ ਨਾ ਗਵਾਉ—ਮੈਂ ਸਭ ਕੁਝ ਦੱਸਦਾਂ—ਮੈਨੂੰ ਪਾਣੀ ਪਿਆਓ—ਨਾਲੇ ਥੱਲੇ ਲਾਹੋ।" ਸਰਬਜੀਤ ਤਰਲੇ ਕਰਨ ਲੱਗ ਪਿਆ। ਐਸ ਵਕਤ ਉਹਦੇ ਅੰਤਹਕਰਣ 'ਚੋਂ ਸਾਰਾ ਗੰਦ-ਮੰਦ ਕਾਫ਼ੂਰ ਹੋ ਚੁੱਕਾ ਸੀ। ਦਿਲ ਸ਼ੀਸ਼ੇ ਦੀ ਤਰ੍ਹਾਂ ਸਾਫ਼ ਸੀ ਪਰ ਗੁਨਾਹ ਬੱਜਰ ਸੀ। ਮੁਆਫ਼ ਨਹੀਂ ਕੀਤਾ ਜਾ ਸਕਦਾ। ਮੌਤ ਯਕੀਨਨ ਸੀ।

"ਹੁਣ ਆਇਐ ਨਾ ਆਨੇ ਆਲੀ ਥਾਂ 'ਤੇ—ਹਰਾਮੀਆ! ਜੇ ਪਹਿਲਾਂ ਈਂ ਸਾਰਾ ਕੁਝ ਬਕ ਦਿੰਦਾ ਤਾਂ ਸਾਨੂੰ ਐਨੀਆਂ ਪੌੜੀਆਂ ਕਿਉਂ ਚੜ੍ਹਨੀਆਂ ਪੈਂਦੀਆਂ।" ਜਨਰਲ ਲਾਭ ਸਿੰਘ ਨੇ ਸੌਖਾ ਸਾਹ ਲਿਆ।

ਉਹਨਾਂ ਸਰਬਜੀਤ ਨੂੰ ਥੱਲੇ ਲਾਹਿਆ।

"ਅੱਛਾ! ਬੱਕ—ਤਰਸੇਮ ਸਿੰਘ ਤੇ ਹਰੀ ਸਿੰਘ ਨੂੰ ਕਿਸ ਫੜ੍ਹਾਇਆ ?"

"ਮੈਂ ਫੜ੍ਹਾਇਆ ਏ।"

"ਤੈਨੂੰ ਕੀ ਮਿਲਿਆ ਏ ?"

"ਦੋ ਲੱਖ!"

"ਇਹ ਸੌਦਾ ਕਿਸ ਰਾਹੀਂ ਤੈਅ ਹੋਇਆ ?"

"ਮੇਰੇ ਡੈਡੀ ਡੀ.ਐਸ.ਪੀ. ਰਾਹੀਂ।"

"ਔਰ ਤੂੰ ਦੋਹਾਂ ਨੂੰ ਫੜਾ ਦਿੱਤਾ।"

"ਹਾਂ—ਮੈਂ ਪੈਸੇ ਦੇ ਲਾਲਚ ਵਿੱਚ ਅੰਨ੍ਹਾ ਹੋ ਗਿਆ ਸਾਂ।"

"ਪਲੈਨ ਕਿਸ ਨੇ ਬਣਾਈ ?"

"ਮੈਂ, ਹਰਦੀਪ ਤੇ ਹੰਸਰਾਜ ਨੇ!"

"ਕੀ ਮਸ਼ਵਰਾ ਹੋਇਆ ?

"ਅਸਾਂ ਪੁਲੀਸ ਨਾਲ ਵਾਅਦਾ ਕੀਤਾ ਕਿ ਲੁਧਿਆਣੇ ਇੱਕ ਮੀਟਿੰਗ ਰੱਖੀ ਜਾਏਗੀ ਪਰ ਉਸ ਵਿੱਚ ਹਰੀ ਸਿੰਘ ਉਰਫ਼ ਸਰਦਾਰ ਮਨਬੀਰ ਸਿੰਘ ਚਹੇੜੂ ਨਾ ਆਇਆ। ਸੋ ਮੈਂ ਇੱਕ ਮੀਟਿੰਗ ਜਲੰਧਰ ਸਰਦਾਰ ਮੇਜਰ ਬਲਦੇਵ ਸਿੰਘ ਘੁੰਮਣ ਦੀ ਕੋਠੀ 'ਤੇ ਰੱਖੀ, ਜਿਸ ਵਿੱਚ ਪੰਜ ਵਿਅਕਤੀਆਂ ਨੇ ਹਿੱਸਾ ਲੈਣਾ ਸੀ। ਪਰ ਮਨਬੀਰ ਸਿੰਘ ਤੋਂ ਬਗ਼ੈਰ ਹੋਰ ਕੋਈ ਨਾ ਆਇਆ। ਸੋ ਮੈਂ ਮਨਬੀਰ ਸਿੰਘ ਬਾਰੇ ਪੁਲੀਸ ਨੂੰ ਸੂਚਿਤ ਕਰ ਦਿੱਤਾ ਤੇ ਪੁਲੀਸ ਨੇ ਫੜ ਲਿਆ।"

"ਤੇ ਕੋਹਾੜ ਨੂੰ ?"

"ਉਸ ਮੈਨੂੰ ਦੱਸਿਆ ਕਿ ਉਹ ਤੇ ਸੁੱਖਾ ਕੋਟ ਮੌਲਵੀ ਵਾਲਾ ਕਪੂਰਥਲੇ ਜਾ ਰਹੇ ਆ। ਮੈਂ ਉਹਨਾਂ ਨੂੰ ਬੱਸ 'ਤੇ ਚੜ੍ਹਾਇਆ ਤੇ ਪੁਲੀਸ ਨੂੰ ਖ਼ਬਰ ਕਰ ਦਿੱਤੀ। ਸਿੱਟੇ ਵਜੋਂ ਪੁਲੀਸ ਨੇ ਘੇਰਾ ਪਾ ਕੇ ਦੋਹਾਂ ਨੂੰ ਗ੍ਰਿਫ਼ਤਾਰ ਕਰ ਲਿਆ।" ਸਰਬਜੀਤ ਤੋਤੇ ਵਾਂਗ ਬੋਲ ਰਿਹਾ ਸੀ। ਉਹਦੇ ਬੁੱਲ੍ਹ ਸੁੱਕ ਕੇ ਲੱਕੜ ਵਾਂਗ ਖੁਸ਼ਕ ਹੋ ਚੁੱਕੇ ਸੀ।

"ਅਸਲ ਵਿੱਚ ਅਰੂੜ ਸਿੰਘ ਨੂੰ ਵੀ ਤੂੰ ਈ ਫੜਾਇਐ?"

ਸਰਬਜੀਤ ਚੁੱਪ ਸੀ।

"ਹੋਰ ਕਿਸ-ਕਿਸ ਨੂੰ ਫੜਾਉਣ ਦਾ ਇਰਾਦਾ ਸੀ?"

"ਪੰਥਕ ਕਮੇਟੀ ਦੇ ਪੰਜੇ ਮੈਂਬਰ: ਬਾਬਾ ਗੁਰਬਚਨ ਸਿੰਘ ਮਾਨੋਚਾਹਲ, ਵੱਸਣ ਸਿੰਘ ਜ਼ੱਫ਼ਰਵਾਲ, ਗੁਰਦੇਵ ਸਿੰਘ, ਧੰਨਾ ਸਿੰਘ ਤੇ ਦਮਦਮੀ ਟਕਸਾਲ ਦੇ ਭਾਈ ਅਜਾਇਬ ਸਿੰਘ ਤੇ....ਤੇ.....।" ਸਰਬਜੀਤ ਬੋਲਦਾ-ਬੋਲਦਾ ਰੁਕ ਗਿਆ ਜਿਵੇਂ ਉਹਦੀ ਜ਼ੁਬਾਨ ਸਾਥ ਦੇਣੋਂ ਨਾਂਹ ਕਰ ਗਈ ਹੋਵੇ ਜਾਂ ਅਸਮਰੱਥ ਸੀ।

"ਤੇ ਹੋਰ ਕਿਨੂੰ?"

"ਤੇ.....ਤੇ.....ਤੈਨੂੰ!"

"ਮੈਨੂੰ?"

ਸਰਬਜੀਤ ਨੇ ਸਿਰ ਹਿਲਾਇਆ।

"ਵਾਹ! ਸਿੱਖਾਂ ਦੀ ਬਹਾਦਰੀ ਵੀ ਕਮਾਲ ਅਰ ਗ਼ੱਦਾਰੀ ਵੀ ਲਾਮਿਸਾਲ!" ਜਨਰਲ ਲਾਭ ਸਿੰਘ ਬੋਲਿਆ, "ਇੱਕ ਹਰੀ ਸਿੰਘ ਏ, ਜਿਹੜਾ ਮੈਨੂੰ ਆਪਣੀ ਜਾਨ ਜੋਖਮ 'ਚ ਪਾ ਕੇ ਵੀ ਪੁਲੀਸ ਤੋਂ ਛੁਡਵਾਉਂਦਾ ਏ। ਇੱਕ ਇਹ ਆ, ਜਿਹੜਾ ਫਿਰ ਫੜਾ ਕੇ ਮੁੱਲ ਵੱਟਣ ਦੀ ਤਿਆਰੀ ਕਰੀ ਬੈਠਾ ਏ। ਵਾਹ ਪੰਜਾਬ! ਤੇਰੇ ਜਾਏ ਏਥੋਂ ਤੱਕ ਗਿਰ ਚੁੱਕੇ ਆ—ਯਕੀਨ ਨਹੀਂ ਆਉਂਦਾ।" ਜਨਰਲ ਲਾਭ ਸਿੰਘ ਅਫ਼ਸੋਸ ਨਾਲ ਸਿਰ ਮਾਰ ਰਿਹਾ ਸੀ।

"ਇਹ ਤਾਂ ਧਿਆਨ ਸਿੰਘ ਡੋਗਰੇ ਤੋਂ ਵੀ ਅਗਾਂਹ ਲੰਘ ਗਿਆ ਏ। ਉਹਨੇ ਤਾਂ ਪੰਜਾਬ ਦਾ ਰਾਜ ਸਾਂਭਣ ਲਈ ਗ਼ੱਦਾਰੀ ਕੀਤੀ ਸੀ ਪਰ ਇਸ ਬੇਧਿਆਨੇ ਨੇ ਦੋ ਲੱਖ ਰੁਪਏ ਬਦਲੇ ਈ ਕੌਮ ਦੇ ਹੀਰੇ ਦੁਸ਼ਮਣਾਂ ਦੀ ਭੇਟ ਕਰ ਦਿੱਤੇ ਆ। ਕੰਜਰਾ! ਜੇ ਤੂੰ ਪੈਸੇ ਦਾ ਈ ਭੁੱਖਾ ਸੈਂ ਤਾਂ ਸਾਥੋਂ ਦੋ ਦਾ ਤਿੰਨ ਲੱਖ ਮੰਗ ਲੈਂਦਾ ਪਰ ਇਹ ਗ਼ੱਦਾਰਪੁਣਾ ਤਾਂ ਨਾ ਕਰਦਾ।" ਕੋਲੋਂ ਬਲਵੀਰ ਸਿੰਘ ਨੇ ਆਖਿਆ, "ਸਾਡੇ ਨਾਲ ਤਾਂ ਉਹ ਗੱਲ ਹੋਈ, ਅਖੇ, ਨੰਦੀ ਮੋਈ ਗੁਪਾਲ ਜੰਮਿਆ, ਰਹਿਗੇ ਤਿੰਨ ਦੇ ਤਿੰਨ! ਜੇ ਹਰੀ ਸਿੰਘ ਤੇ ਤਰਸੇਮ ਸਿੰਘ ਬਾਹਰ ਸੀ, ਜਨਰਲ ਲਾਭ ਸਿੰਘ ਹੁਰੀਂ ਅੰਦਰ ਸਨ। ਹੁਣ ਇਹ ਬਾਹਰ ਆਏ ਤੇ ਉਹ ਅੰਦਰ।"

"ਹੋਰ ਕੁਛ ਬੱਕਣਾ ਏ।" ਜਨਰਲ ਲਾਭ ਸਿੰਘ ਨੇ ਸਰਬਜੀਤ ਤੋਂ ਪੁੱਛਿਆ।

"ਹਾਂ।"



"ਛੇਤੀ ਬੱਕ?"

"ਏਹਦੇ ਵਿੱਚ ਕਾਹਲੋਂ ਦਾ ਵੀ ਹੱਥ ਏ। ਕਾਹਲੋਂ ਦੀ ਬਰਨਾਲੇ (ਉਸ ਵਕਤ ਪੰਜਾਬ ਦੇ ਚੀਫ਼ ਮਨਿਸਟਰ ਸੁਰਜੀਤ ਸਿੰਘ ਬਰਨਾਲਾ) ਨਾਲ ਮੋਹਾਲੀ ਦੇ ਫਰੈਂਕੋ ਹੋਟਲ ਵਿੱਚ ਪ੍ਰੀਜੀਡੀਅਮ ਦੇ ਕੁਝ ਮੈਂਬਰਾਂ ਸਮੇਤ ਗੁਪਤ ਮੀਟਿੰਗ ਵੀ ਹੋਈ ਸੀ।" ਸਰਬਜੀਤ ਨੇ ਇੱਕ ਹੋਰ ਛੁਪੇ ਰੁਸਤਮ ਤੋਂ ਪਰਦਾ ਚੁੱਕਿਆ।

ਇਨਟੈਰੋਗੇਟ ਕਰਨ ਤੋਂ ਬਾਅਦ ਕਮਾਂਡੋ ਫੋਰਸ ਦੇ ਚੀਫ਼ ਜਨਰਲ ਲਾਭ ਸਿੰਘ ਨੇ ਆਪਣੇ ਦਸਤਖ਼ਤਾਂ ਹੇਠ ਇੱਕ ਚਿੱਠੀ ਫੈਡਰੇਸ਼ਨ ਦੇ ਸਾਰੇ ਜ਼ਿਲ੍ਹਾ ਪ੍ਰਧਾਨਾਂ ਨੂੰ ਭੇਜੀ। ਚਿੱਠੀ ਵਿੱਚ ਲਿਖਿਆ ਸੀ ਕਿ 'ਸਰਬਜੀਤ ਰੋਪੜ ਸਾਡੀ ਹਿਰਾਸਤ ਵਿੱਚ ਏ। ਉਸ ਜਨਰਲ ਹਰੀ ਸਿੰਘ ਤੇ ਤਰਸੇਮ ਸਿੰਘ ਕੋਹਾੜ ਨੂੰ ਗ੍ਰਿਫ਼ਤਾਰ ਕਰਵਾਇਆ ਸੀ।'

ਚਿੱਠੀ ਇਸ ਪ੍ਰਕਾਰ ਸੀ:

ੴ ਵਾਹਿਗੁਰੂ ਜੀ ਕੀ ਫ਼ਤਹਿ ॥

ਖ਼ਾਲਿਸਤਾਨ ਕਮਾਂਡੋ ਫੋਰਸ — ਜੇ ਜੀਵੈ ਪਤਿ ਲਥੀ ਜਾਇ ॥

ਨੰ:........................ — ਸਭੁ ਹਰਾਮੁ ਜੇਤਾ ਕਿਛੁ ਖਾਇ ॥

ਮਿਤੀ........................

# KHALISTAN COMMANDO FORCE

ਜਰਨਲ ਹਰੀ ਸਿੰਘ ਦੇ ਸੰਬੰਧ ਵਿੱਚ ਸਰਬਜੀਤ ਰੋਪੜ ਤੇ ਹਰਦੀਪ ਸਹੋਤੇ ਦੀ ਇਨਟੈਰੋਗੇਟ ਰਿਪੋਰਟ, ਜੋ ਕਿ ਡਾਕ ਰਾਹੀਂ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦੇ ਅਹੁਦੇਦਾਰਾਂ ਨੂੰ ਭੇਜੀ ਗਈ। ਅੱਗੇ ਵਾਸਤੇ ਹਦਾਇਤ ਕੀਤੀ—ਜੇਕਰ ਕਿਸੇ ਨੇ ਖ਼ਾਲਿਸਤਾਨ ਦੀ ਪ੍ਰਾਪਤੀ ਤੱਕ ਲੜ ਰਹੇ ਸਿੰਘਾਂ ਨਾਲ ਕਿਸੇ ਕਿਸਮ ਦੀ ਗ਼ੱਦਾਰੀ ਕੀਤੀ ਤਾਂ ਉਹਨਾਂ ਦਾ ਵੀ ਹਸ਼ਰ ਸਰਬਜੀਤ ਰੋਪੜ ਤੇ ਹਰਦੀਪ ਸਹੋਤੇ ਵਾਂਗ ਹੋਏਗਾ। ਸਰਬਜੀਤ ਤੇ ਸਹੋਤਾ ਸਾਡੀ ਹਿਰਾਸਤ ਵਿੱਚ ਹਨ। ਬਾਕੀ ਰਿਪੋਰਟ ਬਾਅਦ ਵਿੱਚ ਭੇਜੀ ਜਾਏਗੀ।

ਭਾਈ ਲਾਭ ਸਿੰਘ

ਚੀਫ਼ ਖ਼ਾਲਿਸਤਾਨ ਕਮਾਂਡੋ ਫੋਰਸ

ਜਦ ਇਸ ਹਕੀਕਤ ਬਾਰੇ ਸਭ ਨੂੰ ਪਤਾ ਲੱਗ ਗਿਆ ਤਾਂ ਫੈਡਰੇਸ਼ਨ ਦੇ ਸਰਗਰਮ ਵਰਕਰ, ਜਿਹਨਾਂ ਦੀ ਅਣਖ ਜ਼ਿੰਦਾ ਸੀ, ਤਰਲੋਮੱਛੀ ਹੋ ਉੱਠੇ।

'ਕੋਈ ਇਸ ਹੱਦ ਤੱਕ ਵੀ ਗਿਰ ਸਕਦਾ ਏ।'

ਇਹ ਤਾਂ ਸਰਬਜੀਤ ਰੋਪੜ ਦੀ ਗ੍ਰਿਫ਼ਤਾਰੀ ਤੋਂ ਬਾਅਦ ਹੀ ਪਤਾ ਲੱਗਾ ਸੀ। ਪੰਥਕ ਸਫ਼ਾਂ ਵਿੱਚ ਲੁਕੇ ਸੱਜਣ ਠੱਗਾਂ ਤੋਂ ਪਰਦਾ ਚੁੱਕਿਆ ਗਿਆ। ਜਿਸ ਨਾਲ ਸਭ ਨੰਗੇ ਹੋ ਗਏ।

ਫੈਡਰੇਸ਼ਨ ਦੇ ਕਾਰਕੁਨਾਂ ਨੇ ਫੈਡਰੇਸ਼ਨ ਦਾ ਪੁਨਰਗਠਨ ਕੀਤਾ। ਹਰਿੰਦਰ ਸਿੰਘ ਕਾਹਲੋਂ 'ਤੇ ਗ਼ੱਦਾਰੀ ਦਾ ਠੱਪਾ ਲਾ ਕੇ, ਕਾਹਲੋਂ ਨੂੰ ਫੈਡਰੇਸ਼ਨ ਦੀ ਕਨਵੀਨਰਸ਼ਿਪ ਤੋਂ ਹਟਾ ਦਿੱਤਾ ਤੇ ਭਾਈ ਗੁਰਜੀਤ ਸਿੰਘ ਨੂੰ ਨਵਾਂ ਕਨਵੀਨਰ ਥਾਪ ਦਿੱਤਾ। ਫੈਡਰੇਸ਼ਨ ਦਾ ਕੰਮ ਚਲਾਉਣ ਲਈ ਇੱਕ ਸੱਤ ਮੈਂਬਰੀ ਕਮੇਟੀ ਬਣਾਈ ਗਈ। ਇਸ ਕਮੇਟੀ ਨੂੰ ਦਮਦਮੀ ਟਕਸਾਲ ਨੇ ਮਾਨਤਾ ਦੇ ਦਿੱਤੀ। ਟਕਸਾਲ ਦੇ ਚਾਰ ਸਿੰਘ ਇਸ ਕਮੇਟੀ ਦੇ ਸਲਾਹਕਾਰ ਬਣਾਏ ਗਏ। ਫੈਡਰੇਸ਼ਨ ਨੇ ਆਪਣੇ ਮੈਂਬਰਾਂ ਕੋਲੋਂ ਇੱਕ ਪ੍ਰਣ-ਪੱਤਰ ਭਰਾਇਆ ਜੋ ਇਸ ਤਰ੍ਹਾਂ ਸੀ :

## ਪ੍ਰਣ-ਪੱਤਰ

ਮਿਤੀ 23-9-86

1. ਸ੍ਰੀ ਅਕਾਲ ਸਹਾਇ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ਼ਬਦ ਗੁਰੂ ਅਵਤਾਰ ! ਆਪ ਜੀ ਦੀ ਬਖ਼ਸ਼ਿਸ਼ ਸਦਕਾ ਆਪ ਜੀ ਉੱਤੇ ਮੈਂ ਪੂਰਣ ਭਰੋਸਾ ਅਤੇ ਸ਼ਰਧਾ ਰੱਖਦਾ ਹਾਂ।
2. ਮੈਂ ਸਤਿਗੁਰੂ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹਾਜ਼ਰ-ਨਾਜ਼ਰ ਸਮਝ ਕੇ ਪ੍ਰਣ ਕਰਦਾ ਹਾਂ ਕਿ ਮੈਂ ਅੰਮ੍ਰਿਤਧਾਰੀ ਹਾਂ ਅਤੇ ਅੰਮ੍ਰਿਤ ਦੀ ਦਾਤ ਜੋ ਪੰਜਾਂ ਪਿਆਰਿਆਂ ਪਾਸੋਂ ਮਿਲੀ ਹੈ, ਉਸ 'ਤੇ ਦ੍ਰਿੜ੍ਹ ਰਹਾਂਗਾ ਅਤੇ ਘੱਟੋ-ਘੱਟ ਪੰਜ ਬਾਣੀਆਂ, ਰਹਿਰਾਸ ਸਾਹਿਬ, ਕੀਰਤਨ ਸੋਹਿਲਾ ਅਤੇ ਅਰਦਾਸ ਕੰਠ ਕਰਾਂਗਾ।
3. ਮੈਂ ਜਥੇਬੰਦੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਖ਼ਾਲਸਾ ਰਾਜ ਦੀ ਪ੍ਰਾਪਤੀ ਤੱਕ ਅੰਤਲੇ ਸੁਆਸਾਂ ਤੱਕ ਲੜਦਾ ਰਹਾਂਗਾ ਅਤੇ ਧਾਰਮਿਕ ਜਥੇਬੰਦੀ ਦਮਦਮੀ ਟਕਸਾਲ ਤੋਂ ਸਿੱਖਿਆ ਲੈ ਕੇ, ਸਿੱਖ ਧਰਮ ਅਤੇ ਸਿਧਾਂਤਾਂ 'ਚ ਪ੍ਰਪੱਕ ਰਹਾਂਗਾ।
4. ਮੈਂ ਸ਼ਰਾਬ, ਅਫ਼ੀਮ, ਤਮਾਕੂ ਅਤੇ ਮਾਸ ਦੀ ਵਰਤੋਂ ਨਹੀਂ ਕਰਾਂਗਾ।
5. ਖ਼ਾਲਸਾ ਰਾਜ ਦੀ ਪ੍ਰਾਪਤੀ ਤੱਕ ਕਿਸੇ ਕਿਸਮ ਦੇ ਨਿੱਜੀ ਸਵਾਰਥਾਂ ਤੋਂ ਨਿਰਪੱਖ ਹੋ ਕੇ, ਖ਼ਾਲਸਾ ਪੰਥ ਵੱਲੋਂ ਮਿਲੀ ਸੇਵਾ ਦੇ ਕਾਰਜ ਨੂੰ, ਅੰਤਲੇ ਸੁਆਸਾਂ ਤੱਕ ਨਿਭਾਉਣ ਦਾ ਪ੍ਰਣ ਕਰਦਾ ਹਾਂ।
6. ਮੈਂ ਨਿੱਜੀ ਸਵਾਰਥਾਂ ਜਾਂ ਲੀਡਰਸ਼ਿਪ ਨੂੰ ਕਾਇਮ ਰੱਖਣ ਲਈ ਜਥੇਬੰਦੀ ਨਾਲ ਕਿਸੇ ਕਿਸਮ ਦੀ ਗ਼ੱਦਾਰੀ ਕਰਾਂ ਜਾਂ ਨਿੱਜੀ ਵਿਰੋਧਤਾ ਕਰਾਂ ਤਾਂ ਮੈਨੂੰ ਉਸ ਦਾ ਫਲ ਸਜ਼ਾ-ਏ-ਮੌਤ ਦਿੱਤਾ ਜਾਵੇ।



ਬਲਦੇਵ ਸਿੰਘ ਗੱਲ, ਗੁਰਜੀਤ ਸਿੰਘ ਫਿਰੋਜ਼ਪੁਰ, ਸਵਰਨ ਸਿੰਘ ਖ਼ਾਲਸਾ, ਜਗਦੀਸ਼ ਸਿੰਘ ਮੌਲੀ, ਗੁਰਜੀਤ ਸਿੰਘ ਕਾਕਾ, ਮਨਮੋਹਨ ਸਿੰਘ ਸਮਰਾ, ਸਰਬਜੀਤ ਸਿੰਘ ਬਾਲ, ਵਿਜੈਪਾਲ ਸਿੰਘ, ਮੱਖਣ ਸਿੰਘ, ਮਾਨ ਸਿੰਘ, ਗੁਰਨਾਮ ਸਿੰਘ ਘੜਿਆਲਾ।

ਪ੍ਰਣ-ਪੱਤਰ ਦੇ ਥੱਲੇ ਇਹਨਾਂ ਵਰਕਰਾਂ ਦੇ ਦਸਤਖ਼ਤ ਸਨ। ਨਵੀਂ ਬਣੀ ਫੈਡਰੇਸ਼ਨ ਨੇ ਕਈ ਮਤੇ ਪਾਸ ਕੀਤੇ। ਜਿਹਨਾਂ ਰਾਹੀਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੇ ਨਕਸ਼ੇ-ਕਦਮ 'ਤੇ ਚਲਦਿਆਂ ਹੋਇਆਂ, ਉਹਨਾਂ ਦਾ ਸੁਪਨਾ ਸਾਕਾਰ ਕਰਨ ਦੀ ਗੱਲ ਕਹੀ ਗਈ। ਇੱਕ ਮਤੇ ਰਾਹੀਂ ਦਰਬਾਰ ਸਾਹਿਬ ਵਿਖੇ ਸ਼ਹੀਦ ਭਾਈ ਬੇਅੰਤ ਸਿੰਘ ਦੀ ਬਰਸੀ ਮਨਾਉਣ ਦਾ ਫ਼ੈਸਲਾ ਕੀਤਾ ਗਿਆ।

ਫੈਡਰੇਸ਼ਨ ਨੇ ਫ਼ੈਸਲਾ ਕੀਤਾ ਕਿ ਭਾਈ ਮਨਜੀਤ ਸਿੰਘ (ਜੋਧਪੁਰ ਜੇਲ੍ਹ ਵਿੱਚ ਕੈਦ) ਨੂੰ ਤਾਂ ਪ੍ਰਧਾਨ ਮੰਨਿਆ ਜਾਏਗਾ, ਜੇਕਰ ਉਹ ਗੌਰਮਿੰਟ ਨਾਲ ਸਮਝੌਤੇ ਕਰਨ ਲਈ ਮੀਟਿੰਗ ਕਰ ਚੁੱਕੇ ਆਗੂਆਂ ਨੂੰ ਗ਼ੱਦਾਰ ਕਰਾਰ ਦੇਣ। ਇਨ੍ਹਾਂ ਆਗੂਆਂ ਵਿੱਚ ਸੰਧੂ, ਚਾਵਲਾ ਤੇ ਮਹਿਤਾ ਵੀ ਸ਼ਾਮਲ ਹਨ।

ਇਨਟੈਰੋਗੇਟ ਕਰਨ ਉਪਰੰਤ ਜਨਰਲ ਲਾਭ ਸਿੰਘ ਦੇ ਹੁਕਮ ਨਾਲ ਗੱਦਾਰ ਸਰਬਜੀਤ ਰੋਪੜ, ਹੰਸਰਾਜ ਘੁੰਮਣ ਤੇ ਹਰਦੀਪ ਸਹੋਤਾ ਨੂੰ ਗੱਡੀ ਚਾੜ੍ਹ ਦਿੱਤਾ ਗਿਆ। ਸਿੱਖੀ ਦੀ ਨੀਲੀ ਕਿਤਾਬ ਵਿੱਚ ਲਿਖਿਆ ਏ : ਗ਼ੱਦਾਰ ਦੀ ਸਜ਼ਾ ਗੋਲੀ ! ਕੌਮੀ ਯੋਧਿਆਂ ਜਾਂ ਫੋਰਸ ਨਾਲ ਧੋਖਾ ਕਰਨ ਵਾਲਾ ਕਦੇ ਬਖ਼ਸ਼ਿਆ ਨਹੀਂ ਗਿਆ।

ਗ਼ੱਦਾਰ ਮੰਡਲੀ ਦਾ ਭੋਗ ਪਾ ਦਿੱਤਾ ਗਿਆ।

## -12-

*ਹੱਕਾਂ ਖ਼ਾਤਰ ਜੂਝਦੇ, ਸ਼ੇਰਾਂ ਵਰਗੇ ਲੋਕ।*
*ਬੁਜ਼ਦਿਲ ਅੰਦਰ ਬੈਠ ਕੇ, ਪੜ੍ਹਦੇ ਨੇ ਅਖ਼ਬਾਰ!*

ਇੱਕ ਅਣਪਛਾਤੀ ਥਾਂ !

ਚਾਰ-ਚੁਫੇਰੇ ਛਾਂ-ਛਾਂ ਕਰਦੇ ਰੁੱਖ। ਅੱਧਖੜ ਹਾਲਤ ਦੀ ਇਮਾਰਤ। ਹਨੇਰਾ ਹੋ ਚੁੱਕਾ ਸੀ। ਹਵਾ ਦੇ ਤੇਜ਼ ਬੁੱਲ੍ਹੇ ਆ ਰਹੇ ਸਨ। ਅਕਤੂਬਰ ਮਹੀਨੇ ਦੀ ਰੱਤੀ ਠੰਡ ਨੇ ਬੰਦਿਆਂ-ਪਰਿੰਦਿਆਂ ਦੇ ਦੰਦ ਜੋੜ ਦਿੱਤੇ ਸਨ। ਹਨੇਰੀ ਰਾਤ ਵਿੱਚ ਚੰਨ ਸਾਫ਼ ਚੜ੍ਹ ਰਿਹਾ ਸੀ। ਤਾਰੇ ਮੋਤੀਆਂ ਵਾਂਗ ਚਮਕ ਰਹੇ ਸੀ। ਇਸ ਅਣਪਛਾਤੀ ਥਾਂ 'ਤੇ ਖ਼ਾਲਿਸਤਾਨ ਕਮਾਂਡੋ ਫੋਰਸ ਦੀ ਮੀਟਿੰਗ ਹੋ ਰਹੀ ਸੀ। ਫੋਰਸ ਦੇ ਪੰਦਰਾਂ ਕੁ ਦੇ ਲਗਪਗ ਐਕਟਿਵ ਮੈਂਬਰ ਮੀਟਿੰਗ ਵਿੱਚ ਭਾਗ ਲੈ ਰਹੇ ਸੀ। ਸਭ ਦੇ ਚਿਹਰੇ ਗੰਭੀਰਤਾਪੂਰਣ ਸਨ। ਹਰ ਇੱਕ ਸੋਚ ਵਿੱਚ ਖਚਤ ਸੀ।

"ਹਾਂ ਬਈ! ਕਰੋ ਗੱਲਬਾਤ ਸ਼ੁਰੂ? ਹਰਜਿੰਦਰ ਸਿੰਘ ਨੇ ਚੁੱਪ ਤੋੜੀ।

"ਸੁਣੋ?" ਜਨਰਲ ਲਾਭ ਸਿੰਘ ਬੋਲਿਆ, "ਅੱਜ ਦੀ ਮੀਟਿੰਗ ਇੱਕ ਖਾਸ-ਅਲ-ਖਾਸ ਮੰਤਵ ਲਈ ਸੱਦੀ ਗਈ ਏ।"

"ਉਹ ਤਾਂ ਦਿਸਦਾ ਈ ਪਿਆ ਏ।"

"ਕਿਸੇ ਮਹਾਂਪਾਪੀ ਨੂੰ ਗੱਡੀ ਚਾੜ੍ਹਨਾ ਏ।"

"ਹੋਰ ਸਿੰਘਾਂ ਦਾ ਖਾਸ ਕੰਮ ਕਿਹੜਾ ਏ।"

ਕਈ ਆਵਾਜ਼ਾਂ ਆਈਆਂ।

"ਚੁੱਪ, ਬਈ ਚੁੱਪ! ਗੱਲ ਸੁਣੋ।" ਇੱਕ ਸਿੰਘ ਨੇ ਹੱਥ ਦੇ ਇਸ਼ਾਰੇ ਨਾਲ ਸਭ ਨੂੰ ਚੁੱਪ ਕਰਵਾਂਦਿਆਂ ਕਿਹਾ, ਉਹ ਜਨਰਲ ਲਾਭ ਸਿੰਘ ਦੇ ਨਿਕਟ ਬੈਠਾ ਸੀ।

"ਹਾਂ ਦੱਸੋ?" ਬਲਵੀਰ ਸਿੰਘ ਨੇ ਉਤਾਵਲੇ ਹੋ ਕੇ ਪੁੱਛਿਆ।

"ਗੱਲ ਇਹ ਆ ਕਿ ਜਦੋਂ ਦਾ ਜੇ.ਐਫ. ਰਿਬੈਰੋ ਪੰਜਾਬ ਵਿੱਚ ਪੁਲੀਸ ਦਾ ਡਾਇਰੈਕਟਰ ਜਨਰਲ ਬਣਿਆ ਏ, ਓਦੋਂ ਦੇ ਮੁਕਾਬਲੇ ਜ਼ਿਆਦਾ ਬਣ ਰਹੇ ਆ। ਇਹ ਸਾਰੀ ਕੋਝੀ ਹਰਕਤ ਰਿਬੈਰੋ ਦੇ ਗੰਦੇ ਦਿਮਾਗ਼ ਦੀ ਉਪਜ ਏ। ਅਰ ਕਹੀ ਜਾ ਸਕਦੀ ਏ ਕਿਉਂਕਿ ਰਿਬੈਰੋ ਮੁਕਾਬਲਿਆਂ ਦੀਆਂ ਕਹਾਣੀਆਂ ਬਣਾਉਣ ਵਿੱਚ ਬੜਾ ਐਕਸਪਰਟ ਮੰਨਿਆ ਜਾਂਦਾ ਏ। ਇਸ ਨੇ ਬੰਗਾਲੀ ਨਕਸਲਾਈਟਾਂ ਨੂੰ ਖ਼ਤਮ ਕਰ ਦਿੱਤਾ ਅਰ.....।"

"ਅਸੀਂ ਬੰਗਾਲੀ ਨਕਸਲਾਈਟ ਨਹੀਂ, ਜਿਹੜੇ ਖ਼ਤਮ ਹੋਜਾਂਗੇ। ਸਾਨੂੰ ਮੀਰ ਮੰਨੂੰ ਨਹੀਂ ਖ਼ਤਮ ਕਰ ਸਕਿਆ—ਰਿਬੈਰੋ ਕਿਹੜੇ ਬਾਗ਼ ਦੀ ਮੂਲੀ ਏ।" ਵਿਚਕਾਰੋਂ ਗੱਲ ਕੱਟ ਕੇ ਬਲਵਿੰਦਰ ਸਿੰਘ ਜੋਸ਼ ਤੇ ਰੋਹ ਨਾਲ ਭਰ ਕੇ ਬੋਲਿਆ, ਉਹਦਾ ਸਰੂ ਜਿਹਾ ਕੱਦ ਜੋਸ਼ ਨਾਲ ਲਰਜ਼ ਰਿਹਾ ਸੀ।

"ਇੱਕ ਮਿੰਟ—ਗੱਲ ਸੁਣ।" ਜਨਰਲ ਲਾਭ ਸਿੰਘ ਬੋਲਿਆ, "ਗੱਲ ਇਹ ਨਹੀਂ ਕਿ ਰਿਬੈਰੋ ਸਾਨੂੰ ਖ਼ਤਮ ਕਰਦੇਗਾ ਜਾਂ ਅਸੀਂ ਉਹਤੋਂ ਡਰਦੇ ਹਾਂ। ਸੋਚਣ ਵਾਲੀ ਗੱਲ ਇਹ ਆ ਕਿ ਰਿਬੈਰੋ ਇੱਕ ਬੁੱਚੜ ਅਫ਼ਸਰ ਏ ਜਿਹੜਾ ਬੇਰਹਿਮੀ ਨਾਲ ਸਿੰਘਾਂ ਦਾ ਕਤਲਾਮ ਕਰ ਰਿਹਾ ਏ। ਤਰ੍ਹਾਂ-ਤਰ੍ਹਾਂ ਦੇ ਮੁਕਾਬਲੇ ਬਣਾ ਕੇ ਸੂਰਮਿਆਂ ਨੂੰ ਸ਼ਹੀਦ ਕਰ ਰਿਹਾ ਏ। ਜਿਵੇਂ, ਸਿੰਘਾਂ ਨੂੰ ਜੇਲ੍ਹਾਂ 'ਚੋਂ ਕੱਢ ਕੇ, ਉਹਨਾਂ ਦੇ ਮੂੰਹ-ਸਿਰ ਮੁੰਨ ਕੇ, ਪਾਕਿਸਤਾਨੀ ਵਰਦੀਆਂ ਪਾ ਕੇ; ਬਾਰਡਰ 'ਤੇ ਲਿਜਾ ਕੇ, ਘੁਸਪੈਠੀਆਂ ਦੇ ਨਾਂ ਹੇਠ ਮਾਰਿਆ ਜਾਂਦੈ। ਕਿਸੇ ਨੂੰ ਫ਼ਰਾਰ ਕਰਾਰ ਦੇ ਕੇ ਮਾਰਿਆ ਜਾਂਦੈ। ਕੌਮੀ ਪ੍ਰੈਸ ਜਾਂ ਪ੍ਰਿੰਟ ਮੀਡੀਆ ਸਚਾਈ ਲੱਭ ਕੇ ਦੱਸਣ ਦੀ ਬਜਾਏ ਗ਼ਲਤ ਪ੍ਰਾਪੇਗੰਡਾ ਕਰ ਰਿਹਾ ਏ। ਆਪਾਂ ਅੱਜ ਦੀ ਮੀਟਿੰਗ ਵਿੱਚ ਏਹੀ ਸੋਚਣਾ ਏ ਕਿ ਇਸ ਸਰਕਾਰੀ ਸਾਜ਼ਿਸ਼ ਤੋਂ ਪਰਦਾ ਕਿਵੇਂ ਚੁੱਕਿਆ ਜਾਏ? ਇਸ ਦਾ ਢੁੱਕਵਾਂ ਜਵਾਬ ਕਿਵੇਂ ਦਿੱਤਾ ਜਾਏ? ਕਿਉਂਕਿ ਅਸੀਂ ਬਰਬਾਦੀ ਦੇ ਮੂੰਹ ਆ ਚੁੱਕੇ ਆਂ। ਅਗਰ ਅਸੀਂ ਜਲਦੀ ਹੀ ਕੋਈ ਅਹਿਮ ਕਦਮ ਨਾ ਚੁੱਕਿਆ



ਤਾਂ ਦੁਸ਼ਮਣ ਸਿਰ 'ਤੇ ਚੜ੍ਹ ਜਾਏਗਾ। ਦੁਸ਼ਮਣ ਬੜੀ ਤੇਜ਼ੀ ਨਾਲ ਅੱਗੇ ਵਧ ਰਿਹਾ ਏ। ਉਹਦੇ ਵਧਦੇ ਕਦਮਾਂ ਨੂੰ ਰੋਕਣਾ ਸਮੇਂ ਦੀ ਅਤਿ ਜ਼ਰੂਰੀ ਮੰਗ ਏ।" ਜਨਰਲ ਲਾਭ ਸਿੰਘ ਸਾਹ ਲੈਣ ਲਈ ਰੁਕਿਆ।

"ਫਿਰ ਇਹਦਾ ਹੱਲ ਕੀ ਹੋਊ?"

"ਏਹੀ ਤਾਂ ਆਪਾਂ ਸੋਚਣਾ ਏ।"

"ਬਹੁਤੀਆਂ ਸੋਚਾਂ ਸੋਚਣ ਦਾ ਕੋਈ ਫ਼ਾਇਦਾ ਨਹੀਂ। ਇਹਦਾ ਹੱਲ ਇੱਕੋ ਈ ਐ ਕਿ ਛੇਤੀ-ਛੇਤੀ ਗੱਡੀ ਚਾੜ੍ਹਿਆ ਜਾਏ। ਹੋਰ ਕੋਈ ਹੱਲ ਨਹੀਂ।" ਬਲਵਿੰਦਰ ਸਿੰਘ ਅੰਨ੍ਹੇ ਜੋਸ਼ ਦੇ ਵੇਗ ਵਿੱਚ ਬੋਲ ਗਿਆ।

"ਗੱਡੀ ਚਾੜ੍ਹਨ ਵਾਲੀ ਗੱਲ ਅਲਹਿਦਾ ਏ, ਬਲਵਿੰਦਰ ਸਿੰਘਾ! ਸੋਚਣਾ ਇਹ ਆ ਕਿ ਗੱਡੀ ਕਿਵੇਂ ਚੜ੍ਹਾਇਆ ਜਾਏ? ਕਿਹੜਾ ਢੰਗ ਵਰਤਿਆ ਜਾਏ? ਉਸ ਬਾਂਦਰ ਦੀ ਉਲਾਦ ਦਾ ਦਿਮਾਗ਼ ਬੜਾ ਤੇਜ਼ ਏ। ਜਿਸ ਰਫ਼ਤਾਰ ਨਾਲ ਅਸੀਂ ਚੱਲ ਰਹੇ ਹਾਂ, ਉਹਦੇ ਹਿਸਾਬ ਨਾਲ ਰਿਬੈਰੋ ਨੂੰ ਅਸੀਂ ਕਦੇ ਵੀ ਖ਼ਤਮ ਨਹੀਂ ਕਰ ਸਕਦੇ। ਸਾਨੂੰ ਨਿਰਾ ਸਿੱਖੀ ਜੋਸ਼ ਵਿੱਚ ਹੀ ਨਹੀਂ ਰਹਿਣਾ ਚਾਹੀਦਾ, ਸਗੋਂ ਜੋਸ਼ ਤੇ ਹੋਸ਼ ਨੂੰ ਸਾਇੰਸੀ ਸੇਧ ਦੇਣੀ ਚਾਹੀਦੀ ਏ। ਕੋਈ ਵਧੀਆ ਢੰਗ ਵਰਤਣਾ ਚਾਹੀਦੈ।" ਜਨਰਲ ਲਾਭ ਸਿੰਘ ਨੇ ਬਲਵਿੰਦਰ ਸਿੰਘ ਦੀ ਗੱਲ ਕੱਟ ਕੇ ਕਿਹਾ।

"ਤੂੰ ਸਿੱਧੀ ਤਰ੍ਹਾਂ ਕਹਿ, ਜੋ ਕਹਿਣੈ, ਸਾਨੂੰ ਤੇਰੀਆਂ ਗੁੰਝਲਦਾਰ ਗੱਲਾਂ ਦੀ ਸਮਝ ਨਹੀਂ ਆਉਂਦੀ।" ਬਾਵਾ ਬੋਲਿਆ।

"ਹਾਂ—ਹਾਂ! ਇਕਦਮ ਸਪੱਸ਼ਟ!" ਬਲਵਿੰਦਰ ਸਿੰਘ ਨੇ ਹਾਂ ਵਿੱਚ ਹਾਂ ਮਿਲਾਈ।

"ਸਾਰੀ ਰਾਤ ਰੋਂਦੀ ਰਹੀ, ਅਖੇ ਮਰਿਆ ਕੋਈ ਵੀ ਨਈਂ, ਉਹ ਗੱਲ ਹੋਗੀ ਐ।"

"ਪਰ ਕੁਝ ਦੱਸ ਵੀ।" ਬਲਵਿੰਦਰ ਸਿੰਘ ਭਮੱਤਿਆਂ ਵਾਂਗ ਝਾਕ ਰਿਹਾ ਸੀ।

"ਲੈ ਸੁਣ!" ਜਨਰਲ ਲਾਭ ਸਿੰਘ ਬੋਲਿਆ, "ਇਹ ਮੀਟਿੰਗ ਇਹ ਵਿਚਾਰ ਕਰਨ ਲਈ ਸੱਦੀ ਗਈ ਏ ਕਿ ਰਿਬੈਰੋ ਨੂੰ ਕਿਵੇਂ ਮਾਰਿਆ ਜਾਏ। ਕਿਸ ਢੰਗ ਨਾਲ ਹਮਲਾ ਕੀਤਾ ਜਾਏ। ਹਮਲਾ ਏਨਾ ਅਚਾਨਕ ਹੋਵੇ ਕਿ ਬਾਡੀਗਾਰਡ ਹਰਕਤ ਵਿੱਚ ਨਾ ਆ ਸਕਣ ਔਰ ਆਪਾਂ ਆਪਣਾ ਕੰਮ ਕਰ ਕੇ ਨਿਕਲ ਜਾਈਏ।"

"ਰਾਈਟ!" ਹਰਜਿੰਦਰ ਸਿੰਘ ਨੇ ਹੁੰਗਾਰਾ ਭਰਿਆ।

"ਰਿਬੈਰੋ ਇੱਕ ਚੋਟ ਅਫ਼ਸਰ ਏ। ਉਹ ਹਰ ਵੇਲੇ, ਹਰ ਥਾਂ 'ਤੇ ਬੜਾ ਸੁਚੇਤ ਰਹਿੰਦਾ ਏ। ਉਸ ਆਪਣੇ ਸੁਰੱਖਿਆ ਪ੍ਰਬੰਧ ਏਨੇ ਸਖ਼ਤ ਕੀਤੇ ਹਨ ਕਿ ਆਮ ਤਰੀਕੇ ਨਾਲ ਮਾਰਨਾ ਅਸੰਭਵ ਹੈ, ਨਾਮੁਮਕਿਨ ਹੈ। ਆਪਾਂ ਏਹੀ ਯੋਜਨਾ ਜਾਂ ਪਲੈਨ ਸੋਚਣੀ ਏਂ ਕਿ ਹਮਲਾ ਏਨਾ ਸਫਲ, ਏਨਾ ਅਸਰਦਾਇਕ ਤੇ ਯੋਜਨਾਬੱਧ

ਕੀਤਾ ਜਾਏ ਕਿ ਰਿਬੈਰੋ ਨੂੰ ਬਚਣ ਲਈ ਕੋਈ ਵੀ ਚਾਂਸ ਨਾ ਮਿਲੇ ਔਰ ਆਪਾਂ ਅਸਾਨੀ ਨਾਲ ਨਿਕਲਣ ਵਿੱਚ ਕਾਮਯਾਬ ਹੋ ਜਾਈਏ।" ਜਨਰਲ ਲਾਭ ਸਿੰਘ ਨੇ ਸਾਰੀ ਸਕੀਮ ਸਾਥੀਆਂ ਅੱਗੇ ਰੱਖ ਦਿੱਤੀ। ਉਹਦਾ ਚਿਹਰਾ ਬਿਲਕੁਲ ਸ਼ਾਂਤ ਸੀ।

ਬਾਹਰ ਹਵਾ ਤੇਜ਼ ਹੋ ਗਈ ਸੀ। ਚੰਨ ਉੱਚਾ ਉੱਠ ਰਿਹਾ ਸੀ। ਰਾਤ ਚੁੱਪ-ਚਾਪ ਖਲੋਤੀ ਤੱਕ ਰਹੀ ਸੀ। ਲੋਕ ਸੁੱਤੇ ਪਏ ਸਨ। ਗੂਹੜੀ ਨੀਂਦ ਦਾ ਅਨੰਦ ਮਾਣ ਰਹੇ ਸਨ, ਪਰ ਸ਼ਮ੍ਹਾਂ ਦੇ ਪ੍ਰਵਾਨੇ, ਜਿਹਨਾਂ ਨੂੰ ਸਰਕਾਰ ਅੱਤਵਾਦੀ, ਵੱਖਵਾਦੀ ਤੇ ਦਹਿਸ਼ਤਗਰਦ ਕਹਿ-ਕਹਿ ਮਾਰ ਰਹੀ ਸੀ, ਖ਼ਾਲਿਸਤਾਨ ਅਥਵਾ ਖ਼ਾਲਸਾ ਪੰਥ ਦਾ ਬੁਰਾ ਚਾਹੁਣ ਵਾਲਿਆਂ ਦਾ ਨਾਸ ਕਰਨ ਲਈ ਸਕੀਮਾਂ ਸੋਚ ਰਹੇ ਸੀ। ਉਹ ਸਾਰੇ ਵਾਰੰਟਡ ਸਨ। ਉਨ੍ਹਾਂ ਦੇ ਸਿਰਾਂ ਦੇ ਭਾਰੀ ਇਨਾਮ ਐਲਾਨੇ ਹੋਏ ਸਨ। ਗੋਲੀ ਦਾ ਹੁਕਮ ਹਰ ਸਰਕਾਰੀ ਤੇ ਸਿਵਲ ਨੂੰ ਦਿੱਤਾ ਹੋਇਆ ਸੀ। ਮਾਇਆ ਦੇ ਭੁੱਖੇ ਲਾਲਚੀ ਮਨੁੱਖ ਖਾੜਕੂ ਯੋਧਿਆਂ ਦੀ ਜਾਨ ਦੇ ਦੁਸ਼ਮਣ ਸਨ। ਖ਼ੂਨ ਦੇ ਪਿਆਸੇ ਸਨ। ਉਹ ਲੋਕਾਂ ਦੀ ਖ਼ਾਤਰ ਜ਼ਿੰਦਗੀ ਵਾਰ ਰਹੇ ਸੀ, ਪਰ ਲੋਕ ਸਾਰੇ ਫ਼ਰਜ਼ ਭੁੱਲ ਕੇ; ਉਹਨਾਂ ਨੂੰ ਫੜਾਉਣ ਅਥਵਾ ਮਰਵਾਉਣ ਦਾ ਹਰ ਅਸੰਭਵ ਯਤਨ ਕਰ ਰਹੇ ਸੀ। ਪਰਮਾਤਮਾ ਦੀ ਕਿੱਡੀ ਅਲੌਕਾਰ ਖੇਡ ਏ! ਇੱਕ ਚਮਤਕਾਰ ਹੀ ਤਾਂ ਹੈ!! ਅਨੋਖਾ ਕੌਤਕ!!

ਸਿੱਖ ਇੱਕ ਬਹਾਦਰ ਕੌਮ ਏ, ਪਰ ਕੁਝ ਸਮੇਂ 'ਤੇ ਇਸ ਬਹਾਦਰ ਕੌਮ ਦੇ ਗਰਭ 'ਚੋਂ ਕੁਝ ਗ਼ੱਦਾਰ ਵੀ ਪੈਦਾ ਹੋ ਰਹੇ ਸਨ। ਉਹ ਲਾਲਚੀ ਪ੍ਰਵਿਰਤੀ ਦੇ ਮਨੁੱਖ ਕੌਮ ਤੇ ਇਤਿਹਾਸ ਨੂੰ ਕਲੰਕਤ ਕਰ ਰਹੇ ਸਨ। ਜਦੋਂ ਅੰਗਰੇਜ਼ ਸਾਮਰਾਜ ਨਾਲ ਟੱਕਰ ਸੀ ਤਾਂ ਕੁਝ ਪ੍ਰਤੀਸ਼ਤ ਸਿੱਖ ਰੂਪ ਵਿਚ ਪੈਦਾ ਹੋਏ ਮਨੁੱਖ ਗ਼ੱਦਾਰੀਆਂ ਕਰਦੇ ਰਹੇ। ਪਰ ਅੱਜ ਹਿੰਦੂ ਬਹੁਗਿਣਤੀ ਨਾਲ ਟੱਕਰ ਏ ਤਾਂ ਗ਼ੱਦਾਰਾਂ ਦੀ ਗਿਣਤੀ ਹੱਦ ਤੋਂ ਵੱਧ ਚੁੱਕੀ ਏ, ਜਿਹੜੇ ਸਿੱਖ ਸੰਘਰਸ਼ ਦਾ ਲੱਕ ਤੋੜਨ ਲਈ ਸਿਰ ਤੋੜ ਯਤਨ ਕਰ ਰਹੇ ਹਨ। ਇਨ੍ਹਾਂ ਗ਼ੱਦਾਰਾਂ ਵਿੱਚ ਕੁਝ ਇੱਕ ਨੂੰ ਛੱਡ ਕੇ; ਕੁਝ ਪੁਲੀਸ ਵਾਲੇ, ਝੋਲੀਚੁੱਕ ਟਾਊਟ, ਅਖੌਤੀ ਕਾਮਰੇਡ, ਨਰਕਧਾਰੀ, ਕਾਮਧਾਰੀ, ਰਾਧਾ ਸੁਆਮੀਏ, ਗੈਰਤਹੀਨ ਅਕਾਲੀ, ਟਾਵੇਂ-ਟਾਵੇਂ ਫੈਡਰੇਸ਼ਨੀਏ ਆਦਿ ਸਰਗਰਮ ਸਨ।

ਜਦ ਅੰਗਰੇਜ਼ ਸਾਮਰਾਜ ਨਾਲ ਬੱਬਰ ਅਕਾਲੀ ਅਜ਼ਾਦੀ ਲਈ ਟਕਰਾਏ ਤਾਂ ਅੰਗਰੇਜ਼ਾਂ ਦੇ ਝੋਲੀਚੁੱਕ ਮਹੰਤਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਹੁਕਮਨਾਮੇ ਜਾਰੀ ਕਰ ਦਿੱਤੇ ਕਿ 'ਬੱਬਰ ਸਿੱਖ ਨਹੀਂ।' ਅੱਜ ਉਸੇ ਰਵਾਇਤ ਨੂੰ ਬਰਕਰਾਰ ਰੱਖਦਿਆਂ ਅਖੌਤੀ ਅਕਾਲੀ ਤੇ ਨਾਮਧਰੀਕ ਜਥੇਦਾਰ ਖਾੜਕੂ ਸਿੰਘਾਂ ਦੀ ਸਿੱਧੇ ਤੇ ਅਸਿੱਧੇ ਤੌਰ 'ਤੇ ਵਿਰੋਧਤਾ ਕਰ ਰਹੇ ਹਨ। ਹੁਕਮਨਾਮੇ ਜਾਰੀ ਕਰਨ ਦੀ ਤਾਂ ਹਿੰਮਤ ਨਹੀਂ ਕਿਉਂਕਿ ਖਾੜਕੂ ਸੁਪਰੀਮ ਕਹਾਉਣ ਵਾਲੇ ਜਥੇਦਾਰ ਤੇ ਅਕਾਲੀਆਂ ਨਾਲੋਂ ਰਹਿਤ-ਮਰਿਆਦਾ ਵਿੱਚ ਜ਼ਿਆਦਾ ਪ੍ਰਪੱਕ ਤੇ ਨਿੱਤਨੇਮੀ ਸਨ।



ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਤੋਂ ਬਾਅਦ ਕੋਈ ਵੀ ਐਸਾ ਲੀਡਰ ਪੈਦਾ ਨਹੀਂ ਹੋਇਆ ਜਿਸ ਦੇ ਟੁੱਕ ਫ਼ੈਸਲਾ ਲਿਆ ਹੋਵੇ, ਦਿੱਲੀ ਸਰਕਾਰ ਨੂੰ ਵੰਗਾਰਿਆ ਹੋਵੇ। ਸਭ ਦੇ ਸਭ ਗੱਦੀ-ਗ਼ੱਦਾਰ! ਜੇ ਅੱਜ ਖਾੜਕੂਆਂ ਦੀ ਹਮਾਇਤ ਕੀਤੀ ਤਾਂ ਕੱਲ੍ਹ ਨੂੰ ਮੁਖ਼ਾਲਫ਼ਿਤ ਭਾਵ ਸਰਕਾਰ ਦੀ ਝੋਲੀਚੁੱਕ ਲਈ। ਵਰਤਮਾਨ ਲੀਡਰਾਂ ਦਾ ਟੋਲਾ ਬਦਚਲਣ ਔਰਤਾਂ ਦੇ ਕਾਫ਼ਲੇ ਜਿਹਾ ਹੈ ਜਿਹਨਾਂ ਦਾ ਕੋਈ ਦੀਨ-ਈਮਾਨ ਨਹੀਂ। ਸਭ ਦੇ ਸਭ ਵਿਕਾਊ, ਮਾਇਆ ਦੇ ਭੁੱਖੇ, ਲਾਲਚੀ, ਸੁਆਰਥੀ, ਸ਼ਰਾਬੀ-ਕਬਾਬੀ ਹਨ। ਕੌਮ ਦੀ ਕਿਸਮਤ ਸਿਰਜਣ ਵਾਲੇ ਖਾੜਕੂ ਯੋਧਿਆਂ ਦੇ ਨੰਬਰ ਇੱਕ ਦੁਸ਼ਮਣ ਬਣੇ ਹੋਏ ਹਨ।

ਬੜੀ ਹੈਰਾਨੀ ਦੀ ਗੱਲ ਏ ਕਿ ਇੱਕ ਪਾਸੇ ਦੁਸ਼ਮਣ, ਕੌਮ ਨੂੰ ਖ਼ਤਮ ਕਰਨ ਲਈ ਮਨਸੂਬੇ ਘੜ ਰਿਹਾ ਏ, ਪੈਸੇ ਨੂੰ ਪਾਣੀ ਵਾਂਗ ਵਹਾ ਰਿਹਾ ਏ ਪਰ ਇਹ ਸਿੱਖ ਕੌਮ ਦੇ ਅਖੌਤੀ ਲੀਡਰ ਤੇ ਗੈਰਤਹੀਨ ਬੁੱਧੀਜੀਵੀ (ਅਸਲ ਵਿੱਚ ਅਜਿਹੇ ਲਿਖਾਰੀਆਂ ਨੂੰ ਕਲਮੀ ਵੇਸਵਾ ਕਹਿਣਾ ਜ਼ਿਆਦਾ ਸ਼ੋਭਦਾ ਹੈ) ਅਮਨ ਤੇ ਸ਼ਾਂਤੀ ਦਾ ਰਾਗ ਅਲਾਪ ਰਹੇ ਹਨ। ਇਸ ਤੋਂ ਵੱਡੀ ਟਰੈਜਿਡੀ ਹੋਰ ਕੀ ਹੋ ਸਕਦੀ ਏ?

ਖਾੜਕੂ ਸਿੰਘ ਸੋਚ ਰਹੇ ਸੀ। ਕੋਈ ਤਰੀਕਾ ਲੱਭ ਰਹੇ ਸੀ।

"ਇੱਕ ਸਕੀਮ ਏ, ਅਗਰ ਮੰਨੋ ਤਾਂ," ਬਲਵਿੰਦਰ ਸਿੰਘ ਬੋਲਿਆ।

"ਕੀ?" ਜਨਰਲ ਲਾਭ ਸਿੰਘ ਉਸ ਵੱਲ ਝਾਕਿਆ।

"ਬੰਬ ਸੁੱਟਿਆ ਜਾਏ।"

"ਹੂੰ! ਪੱਟਿਆ ਪਹਾੜ ਤੇ ਨਿਕਲਿਆ ਚੂਹਾ, ਉਹ ਵੀ ਜ਼ਖ਼ਮੀ!" ਜਨਰਲ ਲਾਭ ਸਿੰਘ ਹੱਸ ਪਿਆ ਤੇ ਬੋਲਿਆ, "ਇਹ ਸਕੀਮ ਸਾਂਭ ਕੇ ਰੱਖ—ਜਦ ਲੋੜ ਪਈ ਤਾਂ ਵਰਤ ਕੇ ਵੇਖਲਾਂਗੇ।" ਜਨਰਲ ਲਾਭ ਸਿੰਘ ਫਿਰ ਸ਼ਾਂਤ ਹੋ ਗਿਆ।

"ਫਿਰ ਹੋਰ ਕੀ ਕੀਤਾ ਜਾਏ?"

"ਸਾਡੇ ਦਿਮਾਗ਼ 'ਚ ਤਾਂ ਕੋਈ ਆਈਡਿਆ ਨਹੀਂ ਆ ਰਿਹਾ।"

"ਵੈਸੇ ਬਲਵਿੰਦਰ ਸਿੰਘ ਦੀ ਗੱਲ ਗ਼ੌਰ ਕਰਨ ਯੋਗ ਏ।" ਸਤਨਾਮ ਸਿੰਘ ਨੇ ਤਾਈਦ ਕਰਦੇ ਹੋਏ ਕਿਹਾ, "ਬੰਬ-ਬਲਾਸਟ ਵਿੱਚ ਕਾਰਜ ਸੌਰ ਸਕਦਾ ਏ।"

"ਮੈਂ ਤੇਰੀ ਗੱਲ ਨਾਲ ਸਹਿਮਤ ਹਾਂ ਪਰ ਬੰਬ ਸੁੱਟਾਂਗੇ ਕਿਥੇ?" ਜਨਰਲ ਲਾਭ ਸਿੰਘ ਨੇ ਗੱਲ ਕੱਟੀ ਤੇ ਕਿਹਾ, "ਮੈਂ ਪਹਿਲਾਂ ਵੀ ਕਿਹਾ ਏ ਕਿ ਰਿਬੈਰੋ ਬਹੁਤ ਚਲਾਕ ਕਿਸਮ ਦਾ ਅਫ਼ਸਰ ਏ। ਉਸ ਨੇ ਇੱਕ ਤਰ੍ਹਾਂ ਆਪਣੇ ਦੁਆਲੇ ਚੱਕਰਵਿਊ ਰਚਿਆ ਹੋਇਆ ਏ। ਆਪਾਂ ਇਸ ਚੱਕਰਵਿਊ ਨੂੰ ਤੋੜਨਾ ਈ ਨਹੀਂ, ਸਗੋਂ ਉਸ ਵਿੱਚੋਂ ਸਹੀ-ਸਲਾਮਤ ਬਾਹਰ ਵੀ ਨਿਕਲਣਾ ਏ।"

"ਫਿਰ ਤੂੰ ਈ ਦੱਸ—ਕੀ ਕੀਤਾ ਜਾਏ?" ਕੋਲੋਂ ਨਿਸ਼ਾਨ ਸਿੰਘ ਨੇ ਕਿਹਾ, "ਤੂੰ ਪੁਲੀਸ 'ਚ ਰਹਿ ਚੁੱਕਿਐਂ। ਤੈਨੂੰ ਜ਼ਿਆਦਾ ਪਤਾ ਏ। ਸਿਚੂਏਸ਼ਨ ਦੇ ਮੁਤਾਬਿਕ ਕਿਸ ਤਰ੍ਹਾਂ ਦਾ ਐਕਸ਼ਨ ਠੀਕ ਰਹੇਗਾ।"

"ਰਿਬੈਰੋ ਦੇ ਰਚੇ ਹੋਏ ਚੱਕਰਵਿਊ ਨੂੰ ਤੋੜਨ ਲਈ ਤੇ ਆਪਣੇ-ਆਪ ਨੂੰ ਬਚਾਉਣ ਲਈ ਇੱਕ ਈ ਰਸਤਾ ਏ।"

"ਉਹ ਕਿਹੜਾ?"

"ਉਹ ਇਹ ਕਿ ਆਪਾਂ ਪੁਲੀਸ ਵਰਦੀ ਵਿੱਚ ਐਕਸ਼ਨ ਕਰੀਏ। ਪੁਲੀਸ ਦੀਆਂ ਵਰਦੀਆਂ ਪਾ ਕੇ, ਰਿਬੈਰੋ ਦੇ ਹੈੱਡਕੁਆਟਰ ਪੀ.ਏ.ਪੀ. ਚੱਲੀਏ। ਇੱਕ ਤਾਂ ਪੁਲੀਸ ਦੀ ਵਰਦੀ ਵਿੱਚ ਕੋਈ ਸ਼ੱਕ ਨਹੀਂ ਕਰਦਾ। ਬਾਕੀ ਆਪਾਂ ਆਪਣਾ ਕੰਮ ਅਸਾਨੀ ਨਾਲ ਕਰ ਸਕਦੇ ਹਾਂ। ਇਸ ਢੰਗ ਤੋਂ ਬਗੈਰ ਹੋਰ ਕੋਈ ਵੀ ਯਤਨ ਸਫਲ ਨਹੀਂ ਹੋ ਸਕਦਾ। ਮੇਰਾ ਦਿਮਾਗ ਤਾਂ ਏਹੀ ਕਹਿੰਦਾ ਏ, ਅੱਗੇ ਤੁਹਾਡੀ ਸਲਾਹ?" ਜਨਰਲ ਲਾਭ ਸਿੰਘ ਨੇ ਗੱਲ ਮੁਕਾ ਕੇ, ਸਾਥੀਆਂ ਵੱਲ ਤੱਕਿਆ।

"ਸਾਡੀ ਸਲਾਹ ਤੇਰੇ ਨਾਲ ਏ, ਪਰ।" ਬਲਵਿੰਦਰ ਸਿੰਘ ਕਹਿੰਦਾ-ਕਹਿੰਦਾ ਰੁਕ ਗਿਆ।

"ਪਰ ਕੀ?" ਜਨਰਲ ਲਾਭ ਸਿੰਘ ਉਸ ਵੱਲ ਤੱਕ ਕੇ ਬੋਲਿਆ।

"ਪਰ ਪੀ.ਏ.ਪੀ. ਦੇ ਹੈੱਡਕੁਆਟਰ 'ਚ ਰਿਬੈਰੋ ਨੂੰ ਕਿਵੇਂ ਲੱਭਾਂਗੇ? ਮੇਰੀ ਗੱਲ ਨੂੰ ਮਜ਼ਾਕ ਨਾ ਸਮਝਿਓ। ਮੇਰੇ ਕਹਿਣ ਦਾ ਭਾਵ ਏ ਕਿ ਆਪਾਂ ਨੂੰ ਕਿਵੇਂ ਪਤਾ ਲੱਗੂ ਕਿ ਰਿਬੈਰੋ ਕਿਥੇ ਐ? ਜਦ ਕਿ ਆਪਣੇ ਕੋਲ ਜ਼ਿਆਦਾ ਟਾਇਮ ਵੀ ਨਹੀਂ ਹੋਣਾ।" ਬਲਵਿੰਦਰ ਸਿੰਘ ਨੇ ਪਹਿਲੀ ਵਾਰ ਸੀਰੀਅਸ ਹੋ ਕੇ ਕਿਹਾ।

"ਪੁਲੀਸ ਦੀ ਹਰ ਅੰਦਰੂਨੀ ਤੇ ਬਾਹਰੂਨੀ ਸਿਚੂਏਸ਼ਨ ਬਾਰੇ ਮੈਂ ਏ ਤੋਂ ਲੈ ਕੇ ਜ਼ੈੱਡ ਤੱਕ ਜਾਣਦਾਂ—ਬਲਵਿੰਦਰ ਸਿਆਂ! ਮੇਰੇ ਹੁੰਦਿਆਂ ਫ਼ਿਕਰ ਕਰਨ ਦੀ ਕੋਈ ਜ਼ਰੂਰਤ ਨਹੀਂ।" ਜਨਰਲ ਲਾਭ ਸਿੰਘ ਚੁੱਟਕੀ ਵਜਾ ਕੇ ਬੋਲਿਆ, "ਫਿਰ ਜਲੰਧਰ ਦੇ ਪੀ.ਏ.ਪੀ. ਹੈੱਡਕੁਆਟਰ ਦੀ ਤਾਂ ਰਗ-ਰਗ ਤੋਂ ਜਾਣੂੰ ਆਂ। ਰਿਬੈਰੋ ਕਿਸ ਕੰਪਲੈਕਸ ਵਿੱਚ ਰਹਿੰਦਾ ਏ, ਇਹ ਵੀ ਮੇਰੀ ਨਾਲਿਜ ਵਿੱਚ ਏ।"

"ਤਾਂ ਠੀਕ ਐ—ਇਸ ਸਕੀਮ ਨੂੰ ਅਮਲੀ ਰੂਪ ਦਿਉ।" ਸਤਨਾਮ ਸਿੰਘ ਨੇ ਬਰੀਕ ਜਿਹੀ ਮੁੱਛ 'ਤੇ ਹੱਥ ਫੇਰ ਕੇ ਕਿਹਾ।

ਜਨਰਲ ਲਾਭ ਸਿੰਘ ਦੀ ਸਕੀਮ ਸਭ ਦੇ ਪਸੰਦ ਆ ਗਈ।

"ਆਪਾਂ ਪੁਲਸੀਏ ਬਣ ਕੇ ਜਾਣੈ, ਫਿਰ ਅਗਵਾਈ ਕੌਣ ਕਰੂ?" ਬਲਵਿੰਦਰ ਸਿੰਘ ਨੇ ਚਿੰਤਤ ਹੋ ਕੇ ਪੁੱਛਿਆ।

"ਮੈਂ ਕਰੂੰ!" ਜਨਰਲ ਲਾਭ ਸਿੰਘ ਨੇ ਹਾਮੀ ਭਰੀ। ਸ਼ੇਰ ਦੇ ਚਿਹਰੇ 'ਤੇ ਜੋਸ਼ ਦੀ ਝਲਕ ਸਾਫ਼ ਨਜ਼ਰ ਆ ਰਹੀ ਸੀ। ਪੰਥ ਵਾਸਤੇ ਉਹ ਹਰ ਕੁਰਬਾਨੀ ਕਰਨ ਲਈ ਤੱਤਪਰ ਸੀ।

"ਵੈਰੀ ਗੁੱਡ! ਜਨਰਲ ਹੋਏ ਤਾਂ ਤੇਰੇ ਵਰਗਾ—ਜਿਹੜਾ ਮਰਨ ਲਈ ਸਿਪਾਹੀਆਂ ਤੋਂ ਦੋ ਕਦਮ ਅੱਗੇ ਹੋਵੇ।" ਕਿਸੇ ਨੇ ਤਾਰੀਫ਼ ਕੀਤੀ।

"ਇਹ ਜਿੰਦ ਅਮਾਨਤ ਸਤਿਗੁਰੂ ਦੀ, ਸਤਿਗੁਰੂ ਤੋਂ ਘੋਲ ਘੁਮਾ ਦੇਣੀ।"



ਜਨਰਲ ਲਾਭ ਸਿੰਘ ਕਿਸੇ ਵਜਦ ਵਿੱਚ ਬੋਲਿਆ, "ਇਹ ਸਿਰ ਪੰਥ ਦੀ ਭੇਟਾ ਕਰਤੇ। ਗੁਰੂ ਦੇ ਚਰਨਾਂ ਵਿੱਚ ਅਰਦਾਸ ਕਰਵਾਤੇ। ਫਿਰ ਮਰਨ ਤੋਂ ਡਰ ਕਾਹਦਾ? ਗੁਰੂ ਦੀ ਅਮਾਨਤ ਗੁਰੂ ਨੂੰ ਸੌਂਪ ਦੇਣੀ ਏ। ਚੰਗਾ ਏ ਛੇਤੀ-ਛੇਤੀ ਗੁਰੂ ਦਾ ਕਰਜ਼ ਚੁਕਾ ਕੇ ਸੁਰਖ਼ਰੂ ਹੋਜੀਏ। ਮੈਂ ਤਾਂ ਸੇਵਾਦਾਰ ਆਂ ਪੰਥ ਦਾ—ਸੇਵਾ ਕਰਵਾਲੋ, ਜਿੰਨੀ ਮਰਜ਼ੀ, ਪਰ ਇੱਕ ਗੱਲ ਜੇ, ਜਿੰਦ ਚਲੀ ਜਾਏ—ਅਕੀਦਾ ਨਾ ਛੱਡਿਓ। ਸਿੱਖੀ ਨੂੰ ਦਾਗ ਨਾ ਲਾਇਓ।"

"ਤੇਰਾ ਉਪਦੇਸ਼ ਸਿਰ ਮੱਥੇ—ਧਰਮ ਨਾਲ। ਜੇ ਤੂੰ ਅੱਧੀ ਜ਼ੁਬਾਨ ਨਾਲ ਵੀ ਕਹਿ ਦਏਂ, ਮੈਂ ਤਾਂ ਨਹਿਰ 'ਚ ਡੁੱਬ ਕੇ ਮਰਜਾਂ।" ਬਲਵੀਰ ਸਿੰਘ ਨੇ ਟਿੱਚਰ ਕਰਨ ਦੇ ਮੂਡ ਵਿੱਚ ਕਿਹਾ।

ਸਾਰਿਆਂ ਦਾ ਹਾਸਾ ਨਿਕਲ ਗਿਆ।

ਚੰਦਰਮਾ ਕਾਫ਼ੀ ਉੱਚਾ ਚੜ੍ਹ ਆਇਆ। ਖਿੱਤੀਆਂ ਘੁੰਮ ਗਈਆਂ। ਰਾਤ ਅੱਧਿਓਂ ਜ਼ਿਆਦਾ ਬੀਤ ਗਈ ਸੀ, ਜਦ ਉਹ ਮੀਟਿੰਗ ਕਰਕੇ ਆਪੋ-ਆਪਣੇ ਟਿਕਾਣਿਆਂ ਵੱਲ ਤੁਰ ਗਏ।

## -13-

*ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥*
*ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥*

ਸਿੰਘਾਂ ਦਾ ਜਥਾ ਬਿਲਕੁਲ ਤਿਆਰ ਸੀ।

ਪੁਲੀਸ ਦੀਆਂ ਵਰਦੀਆਂ ਪਾ ਕੇ ਉਹ ਬਿਲਕੁਲ ਸਿਪਾਹੀ ਨਜ਼ਰ ਆ ਰਹੇ ਸੀ। ਸ਼ੇਰਾਂ ਵਰਗੇ ਮੂੰਹ, ਚੌੜੀਆਂ ਛਾਤੀਆਂ, ਲੰਮੇ ਕੱਦਾਂ ਵਾਲੇ ਯੋਧੇ ਸਟੇਨਗੰਨਾਂ ਤੇ ਰਾਈਫ਼ਲਾਂ ਫੜੀ ਤਿਆਰ ਖੜੇ ਸਨ। ਜਨਰਲ ਲਾਭ ਸਿੰਘ ਇੰਸਪੈਕਟਰ ਦੀ ਵਰਦੀ ਵਿੱਚ ਸਜਿਆ ਹੋਇਆ ਸੀ। ਚਮਕਦੇ ਸਟਾਰ ਤੱਕ ਕੇ, ਉਹ ਫੁੱਲੇ ਨਹੀਂ ਸੀ ਸਮਾਉਂਦੇ।

ਜੀਪ ਤਿਆਰ ਖੜੀ ਸੀ।

ਜੀਪ ਦੇ ਮੱਥੇ 'ਤੇ ਲਾਲ ਬੱਤੀ ਨਵ-ਵਿਆਹੀ ਵਹੁਟੀ ਦੀ ਬਿੰਦੀ ਵਾਂਗ ਅੱਖਾਂ ਮਾਰ ਰਹੀ ਸੀ।

ਸਿੰਘਾਂ ਦੇ ਜਥੇ ਨੇ ਇਕਾਗਰ ਚਿੱਤ ਹੋ ਕੇ ਅਰਦਾਸ ਕੀਤੀ। ਉਹ ਸਾਰੇ ਜੀਪ ਵਿੱਚ ਬਹਿ ਗਏ।

ਜੀਪ ਤੁਰ ਗਈ।

ਲਾਲ ਬੱਤੀ ਵਾਲੀ ਜੀਪ ਸੜਕ 'ਤੇ ਭੱਜ ਤੁਰੀ।

"ਕਿਉਂ ਉੱਠਦੀਆਂ ਨੇ ਦਿਲ ਵਿੱਚ ਲੂਹਰੀਆਂ ਕਿ ਨਹੀਂ ?" ਦਲਵਿੰਦਰ ਸਿੰਘ ਨੇ ਬਲਵਿੰਦਰ ਸਿੰਘ ਦੇ ਹੁੱਝ ਮਾਰਦਿਆਂ ਕਿਹਾ।

"ਲੂਹਰੀਆਂ ! ਪੁੱਛ ਨਾ ਭਾਈ ! ਚਿੱਤ ਕਰਦੈ—ਰਿਬੈਰੋ ਕੋਲ ਜਾ ਕੇ ਬੰਬ ਵਾਂਗ ਫੱਟਜਾਂ," ਬਲਵਿੰਦਰ ਸਿੰਘ ਨੇ ਜੋਸ਼ ਨਾਲ ਲਾਲ ਹੋ ਕੇ ਕਿਹਾ।

"ਵੇਖੀਂ ਕਿਤੇ ਰਾਹ 'ਚ ਈ ਨਾ ਫਟਜੀਂ। ਰਿਬੈਰੋ ਨੂੰ ਮਾਰਦਾ-ਮਾਰਦਾ ਸਾਨੂੰ ਈ ਲੈ ਡੁੱਬੇਂ," ਜਨਰਲ ਲਾਭ ਸਿੰਘ ਨੇ ਚੋਟ ਮਾਰੀ।

ਸਾਰੇ ਹੱਸ ਪਏ।

"ਬਲਵੀਰ ! ਏਹਤੇ ਨਿਗ੍ਹਾ ਰੱਖੀਂ—ਕਿਤੇ ਸੱਚੀਓਂ ਈ ਨਾ ਫਟਜੇ।"

"ਕਿਉਂ—ਤੂੰ ਫਟਦੇ ਨੂੰ ਮਿੱਸ ਕਰਦੇਂਗਾ।"

"ਕੋਸ਼ਿਸ਼ ਤਾਂ ਕਰੂੰਗਾ ਈ।"

ਉਹ ਟੁੱਟੀਆਂ-ਫੁੱਟੀਆਂ ਗੱਲਾਂ ਕਰਦੇ ਜਾਂਦੇ ਸਨ।

ਜੀਪ ਉੱਡੀ ਜਾਂਦੀ ਸੀ।

ਰਾਹ ਵਿੱਚ ਬੈਰੀਅਲ ਆਪਣੇ-ਆਪ ਪਾਸੇ ਹਟਦੇ ਗਏ।

ਜੀਪ ਹਵਾ ਨੂੰ ਗੰਢਾਂ ਦੇ ਗਈ। ਜਲੰਧਰ ਸ਼ਹਿਰ ਦੀਆਂ ਸੜਕਾਂ 'ਤੇ ਗਿੱਧਾ ਪਾਉਂਦੀ ਜਾ ਰਹੀ ਸੀ। ਬਜ਼ਾਰਾਂ ਵਿੱਚ ਰੰਗ-ਬਰੰਗੀ ਭੀੜ ਰੰਗ ਤਮਾਸ਼ਿਆਂ ਵਿੱਚ ਮਸਤ ਸੀ। ਸੜਕਾਂ 'ਤੇ ਅਥਾਹ ਆਵਾਜਾਈ ਦਾ ਰੌਲਾ ਮੱਚਿਆ ਹੋਇਆ ਸੀ। ਉੱਡਦੀ ਧੂੜ ਵਿੱਚ ਯਾਰ ਦਾ ਬੋਤਾ ਕਿਤੇ ਵੀ ਨਜ਼ਰ ਨਹੀਂ ਸੀ ਆ ਰਿਹਾ।

ਜੀਪ ਪੀ.ਏ.ਪੀ. ਦੇ ਹੈੱਡਕਵਾਟਰ ਪਹੁੰਚ ਗਈ। ਜੀਪ ਹੈੱਡਕਵਾਟਰ ਦੇ ਮੁੱਖ ਗੇਟ ਨੂੰ ਪਾਰ ਕਰ ਕੇ ਸਿੱਧੀ ਲੰਘ ਗਈ। ਜਨਰਲ ਲਾਭ ਸਿੰਘ ਇਸ ਚੱਕਰਵਿਊ ਦੇ ਕੋਨੇ-ਕੋਨੇ ਦਾ ਜਾਣੂ ਸੀ। ਉਹ ਡਰਾਇਵਰ ਨੂੰ ਗਾਈਡ ਕਰਦਾ ਜਾ ਰਿਹਾ ਸੀ। ਜੀਪ ਕਈ ਚੱਕਰ ਕੱਟ ਕੇ, ਰਿਬੈਰੋ ਦੀ ਰਿਹਾਇਸ਼ਗਾਹ ਦੇ ਗੇਟ 'ਤੇ ਪਹੁੰਚ ਗਈ।

ਪੰਜਾਬ ਪੁਲੀਸ ਦੇ ਡਾਇਰੈਕਟਰ ਜਨਰਲ ਜੇ.ਐਫ. ਰਿਬੈਰੋ ਦੀ ਕੋਠੀ ਦੇ ਇਰਦ-ਗਿਰਦ ਸੁਰੱਖਿਆ ਫੋਰਸਾਂ ਦਾ ਸਖ਼ਤ ਪਹਿਰਾ ਸੀ। ਗਾਰਡ ਰਾਈਫਲਾਂ ਤੇ ਸਟੇਨਗੰਨਾਂ ਫੜੀ ਟਹਿਲ ਰਹੇ ਸੀ। ਰਿਬੈਰੋ ਸਿੱਖ ਕੌਮ ਦਾ ਕੱਟੜ ਦੁਸ਼ਮਣ ਸੀ। ਸਿੱਖੀ ਪ੍ਰਫੁੱਲਤ ਹੁੰਦੀ ਤੱਕ ਕੇ, ਉਹਦੇ ਸੀਨੇ 'ਤੇ ਸੱਪ ਲੇਟਦਾ ਸੀ। ਉਹ ਹਰ ਵਕਤ, ਹਰ ਪਲ ਤੇ ਹਰ ਘੜੀ ਸਿੱਖ ਕੌਮ ਨੂੰ ਖ਼ਤਮ ਕਰਨ ਲਈ ਤਰਕੀਬਾਂ ਸੋਚਦਾ ਰਹਿੰਦਾ ਸੀ—ਖਾਸ ਕਰਕੇ ਸਿੱਖ ਨੌਜਵਾਨਾਂ ਨੂੰ ਮਾਰਨ ਲਈ ਤਾਂ ਕਈ ਪੁਲੀਸ ਅਫ਼ਸਰਾਂ ਨੂੰ ਹੁਕਮ ਦਿੱਤਾ ਹੋਇਆ ਸੀ। ਜਿਨ੍ਹਾਂ ਵਿੱਚੋਂ ਥਾਣੇਦਾਰ ਮਿੱਤ ਸਿੰਘ ਬਾਘਾਪੁਰਾਣਾ, ਮਹਿੰਦਰ ਸਿੰਘ ਬਾਬਾ ਕੌਮੇ, ਸ਼ਾਮ ਸੁੰਦਰ ਬਰਗਾੜੀ ਵਾਲਾ, ਐਸ.ਪੀ. ਸਵਰਨਾ, ਸੀਤਾ ਰਾਮ ਕੇਸਰੀ, ਗੱਜਣ ਸਿੰਘ ਹੌਲਦਾਰ, ਭਾਈ ਗੁਰਮੇਲ



ਸਿੰਘ, ਡਿਪਟੀ ਮਿੱਤਲ, ਬ੍ਰਹਮ ਦੱਤ ਸ਼ਰਮਾ, ਗੁਰਚਰਨਾ ਸੂਰੀ, ਇਜ਼ਹਾਰ ਆਲਮ, ਗੋਬਿੰਦ ਰਾਮ-ਆਦਿ ਪ੍ਰਮੁੱਖ ਨਾਂ ਸਨ। ਰਿਬੈਰੋ ਦੀਆਂ ਇਨ੍ਹਾਂ ਕਰਤੂਤਾਂ ਤੇ ਬਾਂਦਰ ਚਾਲਾਂ ਨੂੰ ਵੇਖ ਕੇ ਈ ਸਿੰਘਾਂ ਨੇ ਉਸ ਨੂੰ ਸੋਧਣ ਲਈ ਪਲਾਨਿੰਗ ਬਣਾਈ। ਫਿਰ ਭੇਸ ਵਟਾ ਕੇ ਰਿਬੈਰੋ ਦੇ ਦਰ 'ਤੇ ਆਣ ਖੜੇ ਹੋਏ।

ਗੇਟ 'ਤੇ ਸੁਰੱਖਿਆ ਫੋਰਸ ਦੇ ਜਵਾਨ ਤਾਇਨਾਤ ਸਨ। ਸਿੰਘਾਂ ਨੇ ਗੇਟ 'ਤੇ ਜੀਪ ਰੋਕ ਦਿੱਤੀ। ਗਾਰਡ ਸੁਚੇਤ ਹੋ ਗਏ।

ਸਭ ਤੋਂ ਪਹਿਲਾਂ ਜਨਰਲ ਲਾਭ ਸਿੰਘ ਥੱਲੇ ਉਤਰਿਆ। ਉਸ ਤੋਂ ਬਾਅਦ ਬਾਕੀ ਵੀ ਉਤਰ ਆਏ।

ਜਨਰਲ ਲਾਭ ਸਿੰਘ ਨੇ ਪੁਲੀਸ ਕੋਡਵਰਡ ਵਿੱਚ ਕੁਝ ਕਿਹਾ।

"ਆਪ ?"

"ਚੈਕਿੰਗ ਇੰਸਪੈਕਟਰ ! ਹਥਿਆਰ ਚੈੱਕ ਕਰਾਉ।" ਜਨਰਲ ਲਾਭ ਸਿੰਘ ਨੇ ਸੁਰੱਖਿਆ ਫੋਰਸ ਦੇ ਜਵਾਨ ਨੂੰ ਕਿਹਾ, ਉਹ ਥਾਣੇਦਾਰ ਜਾਪਦਾ ਸੀ।

"ਜੀ !" ਉਸ ਆਪਣਾ ਰਿਵਾਲਵਰ ਜਨਰਲ ਲਾਭ ਸਿੰਘ ਨੂੰ ਫੜਾਇਆ।

ਦੂਜੇ ਸਿੰਘਾਂ ਨੇ ਬਾਕੀਆਂ ਤੋਂ ਹਥਿਆਰ ਚੈੱਕ ਕਰਨ ਦੇ ਬਹਾਨੇ ਆਪਣੇ ਕਬਜ਼ੇ ਵਿੱਚ ਕਰ ਲਏ। ਬੜਾ ਅਜੀਬ ਸਮਾਂ ਸੀ। ਸ਼ਮ੍ਹਾਂ ਦੇ ਪ੍ਰਵਾਨੇ ਆਪਣੇ ਸ਼ਿਕਾਰ ਵੱਲ ਘੁੱਟਾਂ-ਬਾਟੀ ਝਾਕ ਰਹੇ ਸੀ। ਉਹ ਕੱਚੇ ਨੂੰ ਖਾ ਜਾਣਾ ਚਾਹੁੰਦੇ ਸੀ। ਉਨ੍ਹਾਂ ਦੇ ਦਿਲ ਕਾਹਲੇ ਸਨ। ਮੁੱਠੀਆਂ ਆਪਣੇ-ਆਪ ਮੁਟੀਦੀਆਂ ਸੀ।

ਸਾਹਮਣੇ ਰਿਬੈਰੋ ਤੇ ਉਸ ਦੀ ਪਤਨੀ ਅੰਗਰੇਜ਼ੀ ਘਾਹ 'ਤੇ ਬੈਠੇ ਪਿਆਰ ਭਰੀਆਂ ਗੱਲਾਂ ਕਰ ਰਹੇ ਸੀ। ਸਵੇਰ ਦਾ ਵਕਤ ਹੋਣ ਕਰਕੇ ਸੈਰ ਕਰ ਰਹੇ ਸੀ। ਕੋਠੀ ਦੇ ਦੁਆਲੇ ਹਰੀ ਕਚੂਰ ਤੇ ਰੂੰਈ ਵਰਗੀ ਕੂਲੀ ਘਾਹ ਦੀ ਚਾਦਰ ਵਿਛੀ ਹੋਈ ਸੀ। ਫੁੱਲ ਸੁਗੰਧਾਂ ਛੱਡ ਰਹੇ ਸਨ। ਦੋਵੇਂ ਪਤੀ-ਪਤਨੀ ਆਪਣੇ-ਆਪ ਵਿੱਚ ਮਸਤ ਸਨ। ਸੁਰੱਖਿਆ ਗਾਰਡਾਂ ਦੇ ਪਹਿਰੇ ਲਾ ਕੇ ਮੌਤ ਤੋਂ ਬੇਫ਼ਿਕਰ ਹੋਏ ਬੈਠੇ ਸੀ। ਰਿਬੈਰੋ ਨੂੰ ਚਿੱਤ-ਚੇਤਾ ਵੀ ਨਹੀਂ ਸੀ ਕਿ ਦੁਸ਼ਮਣ ਬਿਲਕੁਲ ਕਰੀਬ ਪਹੁੰਚ ਚੁੱਕਿਆ ਏ। ਉਹ ਆਪਣੇ ਖ਼ਿਆਲਾਂ ਵਿੱਚ ਮਸਤ ਤੇ ਗਦਗਦ ਸੀ।

ਜਨਰਲ ਲਾਭ ਸਿੰਘ ਨੇ ਰੀਵਾਲਵਰ ਨੂੰ ਚੈੱਕ ਕੀਤਾ। ਰੀਵਾਲਵਰ ਦੇ ਮੈਗਜ਼ੀਨ ਵਿੱਚ ਛੇ ਗੋਲੀਆਂ ਗੋਰੀ ਦੇ ਦੰਦਾਂ ਵਾਂਗ ਹੱਸ ਰਹੀਆਂ ਸੀ। ਨਹੀਂ ਰਿਬੈਰੋ ਨੂੰ 'ਟਾਟਾ' ਕਹਿ ਰਹੀਆਂ ਸੀ। ਨਿੱਕੀਆਂ-ਨਿੱਕੀਆਂ ਗੋਲੀਆਂ ਦੇ ਗਰਭ ਵਿੱਚ ਮੌਤ ਛੁਪੀ ਹੋਈ ਸੀ। ਇੱਕ ਜਿਉਂਦੇ-ਜਾਗਦੇ ਮਨੁੱਖ ਦੀ ਮੌਤ !

ਸਿੰਘਾਂ ਦਾ ਜਥਾ ਹੱਦੋਂ ਵੱਧ ਚੇਤੰਨ ਸੀ। ਉਹ ਇੱਕ ਪਲ ਵਿੱਚ ਸੌ ਵਾਰ ਅੱਖ ਝਪਕਦੇ ਸੀ। ਉਨ੍ਹਾਂ ਦੀਆਂ ਨਜ਼ਰਾਂ ਸਥਿਤੀ ਦਾ ਮੁਆਇਨਾ ਬੜੀ ਕਾਹਲੀ ਨਾਲ ਕਰ ਰਹੀਆਂ ਸੀ। ਹਰ ਇੱਕ ਦੇ ਸਿਰ 'ਤੇ ਖ਼ੂਨ ਸਵਾਰ ਸੀ।

'ਟੀਂਅ' ਕਰਦੀ ਗੋਲੀ ਚੱਲੀ।

ਜਨਰਲ ਲਾਭ ਸਿੰਘ ਨੇ ਬੜੀ ਫੁਰਤੀ ਨਾਲ ਘੋੜਾ ਦੱਬਿਆ। ਗੋਲੀ ਸੀ.ਆਰ.ਪੀ.ਐਫ. ਦੇ ਜਵਾਨ ਕੁਲਦੀਪ ਰਾਜ ਦਾ ਸੀਨਾ ਪਾੜ ਕੇ ਅੱਗੇ ਲੰਘ ਗਈ। ਉਹ ਕਟੇ ਹੋਏ ਰੁੱਖ ਵਾਂਗ ਚੌਫਾਲ ਧਰਤੀ 'ਤੇ ਢਹਿ ਗਿਆ।

"ਹਾਏ—ਮਰ ਗਿਆ—ਬਚਾਓ—ਮੈਂ—ਮੈਂ—।" ਉਹਦੇ ਸੁੱਕੇ ਸੰਘ 'ਚੋਂ ਮਰੀ-ਮੁੱਕੀ ਆਵਾਜ਼ ਨਿਕਲੀ। ਉਹ ਡਿੱਗ ਪਿਆ। ਛਾਤੀ 'ਚੋਂ ਲਹੂ ਦਾ ਫਰਾੜ ਖੁੱਲ੍ਹ ਗਿਆ।

"ਉਗਰਵਾਦੀ ਆ ਗਏ!"

"ਉਗਰਵਾਦੀ ਆ ਗਏ!"

ਗੋਲੀ ਦਾ ਖੜਾਕ ਸੁਣ ਕੇ ਰਿਬੈਰੋ ਤੇ ਉਸਦੀ ਪਤਨੀ ਕੋਠੀ ਵੱਲ ਭੱਜੇ। ਸਿੰਘਾਂ ਨੇ ਅੰਨੇਵਾਹ ਫਾਇਰਿੰਗ ਕਰ ਦਿੱਤੀ। ਸਟੇਨਗੰਨਾਂ ਦੇ ਮੂੰਹ 'ਚੋਂ ਅੱਗ ਵਰਸਣ ਲੱਗ ਪਈ। 'ਤਾੜ-ਤਾੜ' ਦੀ ਦਿਲ ਕੰਬਾਊ ਅਵਾਜ਼ ਨੇ ਵਾਤਾਵਰਨ ਵਿਚ ਹਲਚਲ ਮਚਾ ਦਿੱਤੀ। ਪੰਜਾਬ ਵਿਚ ਸ਼ਾਂਤੀ ਕਰਨ ਵਾਲੇ ਦੇ ਘਰ ਦੀ ਸ਼ਾਂਤੀ ਭੰਗ ਹੋ ਗਈ।

"ਬਾਗੋ.....ਬਾਗੋ.....ਉਗਰਵਾਦੀ ਆ ਗਏ।" ਰਿਬੈਰੋ ਪਤਨੀ ਨੂੰ ਕਹਿੰਦਾ ਹੋਇਆ, ਕੋਠੀ ਵੱਲ ਭੱਜਿਆ। ਅਕਤੂਬਰ ਦੀ ਕਰੜੀ ਠੰਡ ਵਿਚ ਵੀ ਉਹ ਪਸੀਨੋ-ਪਸੀਨੀ ਹੋ ਗਿਆ। ਅੰਨ੍ਹੇਵਾਹ ਚੱਲਦੀਆਂ ਗੋਲੀਆਂ ਨੇ ਮਿਸਿਜ਼ ਰਿਬੈਰੋ ਦੀ ਲੱਤ ਪੈਂਚਰ ਕਰ ਦਿੱਤੀ। ਮਿਸਿਜ਼ ਰਿਬੈਰੋ ਲੱਤ ਫੜ੍ਹ ਕੇ ਡਿੱਗ ਪਈ। ਉਹ 'ਹਾਏ-ਹਾਏ' ਦੀ ਦੁਹਾਈ ਪਾ ਰਹੀ ਸੀ।

"ਪਾਣੀ.....! ਪਾਣੀ.....!" ਉਹਦੇ ਗੁਲਾਬੀ ਬੁੱਲ੍ਹ ਪਿਆਸ ਨਾਲ ਖੁਸ਼ਕ ਹੋ ਗਏ।

ਰਿਬੈਰੋ, ਪਤਨੀ ਨੂੰ ਛੱਡ ਕੇ ਕੰਧ ਦੀ ਓਟ ਵਿਚ ਜਾ ਡਿੱਗਾ। ਉਹ ਇਸ ਤਰ੍ਹਾਂ ਡਿੱਗਿਆ, ਜਿਵੇਂ ਮੁਰਦਾ ਡਿੱਗਦਾ ਏ। ਰਿਬੈਰੋ ਨੂੰ ਡਿੱਗਿਆ ਦੇਖ ਕੇ, ਸਿੰਘਾਂ ਨੇ ਸਮਝ ਲਿਆ ਕਿ ਭੋਗ ਪੈ ਗਿਆ ਏ। ਅੰਧਾ-ਧੁੰਧ ਫਾਇਰਿੰਗ ਵਿਚ ਚਾਰ ਸਿਪਾਹੀ ਅਤੇ ਗਾਰਡ ਸਖ਼ਤ ਜ਼ਖਮੀ ਹੋ ਗਏ।

ਰਿਬੈਰੋ ਡਿੱਗ ਚੁੱਕਾ ਸੀ।

ਸਿੰਘ ਵਾਪਸ ਮੁੜੇ।

ਉਹ ਬੜੀ ਕਾਹਲੀ ਨਾਲ ਜੀਪ ਵਿਚ ਬੈਠੇ। ਜੀਪ ਇੱਕ ਹੀ ਜਰਕ ਨਾਲ ਭੱਜ ਉੱਠੀ। ਅਗਲੇ ਪਲ ਉਹ ਹੈੱਡਕੁਆਟਰ ਕਰਾਸ ਕਰ ਕੇ, ਜੀ.ਟੀ. ਰੋਡ 'ਤੇ ਚੜ੍ਹ ਗਏ।

ਜੀਪ ਉੱਡੀ ਜਾਂਦੀ ਸੀ।

ਟਰੱਕ ਦੀ ਘੋਂ-ਘੋਂ ਸਾਫ਼ ਸੁਣਾਈ ਦੇਂਦੀ ਸੀ।



## -14-

ਇੱਕ ਘੜੀ ਦਾ ਭੁੱਲਿਆ ਬੰਦਾ,
ਸੌ ਕੋਹ 'ਤੇ ਜਾ ਪੈਂਦਾ।

"ਬੜੀ ਹੈਰਾਨੀ ਦੀ ਗੱਲ ਏ ਕਿ ਰਿਬੈਰੋ ਬਚਿਆ ਬੜਾ—ਜਿੰਨੀਆਂ ਗੋਲੀਆਂ ਚੱਲੀਆਂ, ਉਸ ਹਿਸਾਬ ਨਾਲ ਤਾਂ ਮਰਨਾ ਚਾਹੀਦਾ ਸੀ।" ਬਲਵਿੰਦਰ ਸਿੰਘ ਕਹਿ ਰਿਹਾ ਸੀ। ਉਹਦਾ ਚਿਹਰਾ ਚਿੰਤਾ ਦੀ ਮੂਰਤ ਬਣਿਆ ਹੋਇਆ ਸੀ।

"ਹੂੰ," ਜਨਰਲ ਲਾਭ ਸਿੰਘ ਨੇ ਬੋਲਣ ਦੀ ਬਜਾਏ ਸਿਰ ਹਿਲਾਇਆ। ਉਹ ਕਿਸੇ ਡੂੰਘੀ ਸੋਚ ਵਿੱਚ ਗ੍ਰਸਤ ਸੀ। ਉਹਨੂੰ ਰਿਬੈਰੋ ਦੇ ਨਾ ਮਰਨ ਦੀ ਚਿੰਤਾ ਨਹੀਂ ਸੀ। ਉਹ ਖ਼ਾਲਿਸਤਾਨ ਦੀ ਪ੍ਰਾਪਤੀ ਲਈ ਕੋਈ ਪਲੈਨ ਸੋਚ ਰਿਹਾ ਸੀ।

ਉਹ ਸਾਰੇ ਇੱਕ ਆਲੀਸ਼ਾਨ ਕੋਠੀ ਵਿੱਚ ਬਿਰਾਜਮਾਨ ਸੀ। ਕਮਰੇ ਅੰਦਰ ਲਾਲ ਬੱਤੀ ਲਗਾਤਾਰ ਜਗ ਰਹੀ ਸੀ। ਬੈੱਡ, ਕੁਰਸੀਆਂ, ਸੋਫਾਸੈੱਟ ਤੇ ਹੋਰ ਨਿੱਕ-ਸੁੱਕ ਪਿਆ ਸੀ। ਇੱਕ ਮੇਜ਼ 'ਤੇ ਰੋਜ਼ਾਨਾ ਛਪਣ ਵਾਲੇ ਅਖ਼ਬਾਰ, ਕੁਝ ਰਸਾਲੇ ਤੇ ਹੋਰ ਇਤਿਹਾਸਕ ਪੁਸਤਕਾਂ ਪਈਆਂ ਸਨ ਜਿਨ੍ਹਾਂ ਦੇ ਗਰਭ ਵਿੱਚ ਸਿੱਖਾਂ ਦਾ ਲਹੂ ਲਿਬੜਿਆ ਇਤਿਹਾਸ ਛੁਪਿਆ ਹੋਇਆ ਸੀ। ਪੇਪਰ ਵੇਟ 'ਤੇ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਲੈਟਰ-ਪੈਡ ਪਿਆ ਸੀ ਜਿਸ 'ਤੇ ਫੋਰਸ ਵੱਲੋਂ ਕੀਤੀ ਗਈ ਹਰ ਕਾਰਵਾਈ ਦੀ ਜ਼ਿੰਮੇਵਾਰੀ ਲਈ ਜਾਂਦੀ ਸੀ। ਕੋਠੀ ਵਿੱਚ ਹੋਰ ਵੀ ਬਥੇਰੀ ਇਤਰਾਜ਼ਯੋਗ ਸਮੱਗਰੀ ਪਈ ਸੀ। ਜਿਸ ਤੋਂ ਸਾਫ਼-ਸਪੱਸ਼ਟ ਸੀ ਕਿ ਇਹ ਕੋਠੀ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਹੈੱਡਕੁਆਟਰ ਹੈ।

"ਗੱਲ ਤਾਂ ਤੇਰੀ ਸੱਚੀ ਆ, ਬਾਬਾ!" ਸਤਨਾਮ ਸਿੰਘ ਉਰਫ਼ ਬਾਵਾ ਬੋਲਿਆ। ਉਹ ਜਨਰਲ ਲਾਭ ਸਿੰਘ ਦਾ ਨਿਕਟਵਰਤੀ ਰਿਸ਼ਤੇਦਾਰ ਸੀ।

"ਕੀ?" ਜਨਰਲ ਲਾਭ ਸਿੰਘ ਨੇ ਇਸ਼ਾਰੇ ਨਾਲ ਪੁੱਛਿਆ।

"ਕਿ ਰਿਬੈਰੋ ਬਾਂਦਰ ਦੀ ਤਰ੍ਹਾਂ ਬੇਹੱਦ ਚਲਾਕ ਏ।"

"ਹੈ ਈ ਬਾਂਦਰ ਦੀ ਉਲਾਦ।"

"ਮੈਂ ਕੋਈ ਝੂਠ ਮਾਰਿਆ ਸੀ।"

"ਨਹੀਂ।"

"ਹੁਣ ਫਿਰ ਕਿਵੇਂ ਮਰੂ—ਬਾਬਾ ਜੀ?"

"ਅਕਾਲ ਪੁਰਖ ਈ ਜਾਣਦੇ।"

"ਕਿਉਂ?"

"ਜਿਹੜਾ ਕੱਲ੍ਹ ਵਾਲੇ ਅਟੈਕ 'ਚੋਂ ਬੱਚ ਗਿਆ ਏ—ਹੁਣ ਛੇਤੀ ਕੀਤਿਆਂ

ਨਹੀਂ ਮਰਦਾ।" ਜਨਰਲ ਲਾਭ ਸਿੰਘ ਰਿਬੈਰੋ ਬਾਰੇ ਜੋਤਸ਼ ਲਾ ਰਿਹਾ ਸੀ। ਉਹ ਫਿਰ ਬੋਲਿਆ, "ਵੈਸੇ ਆਪਾਂ ਇੱਕ ਗ਼ਲਤੀ ਕਰ ਬੈਠੇ ਆਂ ਕੱਲ੍ਹ!"

"ਕਿਹੜੀ?" ਸਤਨਾਮ ਸਿੰਘ ਤੇ ਬਲਵਿੰਦਰ ਸਿੰਘ ਇਕੱਠੇ ਹੀ ਬੋਲ ਪਏ।

"ਇਹੀ ਕਿ ਮਰੇ ਹੋਏ ਦੀ ਤਸੱਲੀ ਨਹੀਂ ਕੀਤੀ।" ਜਨਰਲ ਲਾਭ ਸਿੰਘ ਨੇ ਕਿਹਾ, "ਆਪਾਂ ਨੂੰ ਚਾਹੀਦਾ ਸੀ ਕਿ ਜਦ ਰਿਬੈਰੋ ਡਿੱਗਿਆ ਸੀ ਤਾਂ ਆਪਾਂ ਅੱਗੇ ਵਧਦੇ। ਹਿਲਾ ਕੇ ਵੇਂਹਦੇ ਜ਼ਿੰਦਾ ਏ ਕਿ ਮੁਰਦਾ! ਵੱਧ ਤੋਂ ਵੱਧ ਪੰਜ-ਸੱਤ ਮਿੰਟ ਹੋਰ ਲੱਗ ਜਾਂਦੇ। ਇਹੀ ਸੀ ਨਾ—ਪਰ ਹੁਣ ਪਛਤਾਉਣਾ ਨਾ ਪੈਂਦਾ। ਪੰਜਾਬੀ ਦੀ ਕਹਾਵਤ ਏ: ਘੜੀ ਦੇ ਘੁੱਸੇ ਸੌ ਕੋਹ 'ਤੇ ਜਾ ਪਈਦੈ। ਹੁਣ ਇਸ ਘਟਨਾ ਤੋਂ ਈ ਸਬਕ ਸਿੱਖ ਲਉ ਕਿ ਅੱਗੇ ਤੋਂ ਜੋ ਵੀ ਕੰਮ ਕਰੋ ਆਪਦੀ ਪੂਰੀ ਤਸੱਲੀ ਕਰ ਕੇ ਵਾਪਸ ਮੁੜੋ। ਤਾਂਕਿ ਅੱਜ ਵਾਂਗ ਫਿਰ ਕਦੇ ਪਛਤਾਉਣਾ ਨਾ ਪਏ।"

"ਰਾਈਟ!"

"ਦੁਸ਼ਮਣ ਦਾ ਓਨਾ ਚਿਰ ਪਿੱਛਾ ਕਰੋ ਜਦ ਤਕ ਉਹ ਅੱਖਾਂ ਸਾਹਮਣੇ ਤੜਫ-ਤੜਫ ਕੇ ਨਾ ਮਰ ਜਾਏ। ਅਗਰ ਦੁਸ਼ਮਣ ਨੂੰ ਅੱਧਮੋਇਆ ਕਰਕੇ ਛੱਡੋਗੇ ਤਾਂ ਉਹ ਦੂਣੇ ਰੋਹ ਨਾਲ ਵਾਰ ਕਰੇਗਾ। ਸੱਪ ਸਹੀ-ਸਲਾਮਤ ਏਨਾ ਖ਼ਤਰਨਾਕ ਨਹੀਂ ਹੁੰਦਾ, ਜਿੰਨਾ ਕਿ ਫੱਟੜ ਹੋਇਆ। ਜਿਵੇਂ ਫੱਟੜ ਹੋਏ ਸੱਪ ਦੇ ਸਿਰ ਬਦਲਾ ਲੈਣ ਦੀ ਧੁੰਨ ਸਵਾਰ ਹੁੰਦੀ ਏ; ਤਿਵੇਂ ਈ ਫੱਟੜ ਹੋਏ ਦੁਸ਼ਮਣ ਦੇ ਸਿਰ!" ਜਨਰਲ ਲਾਭ ਸਿੰਘ ਲਗਾਤਾਰ ਕਹਿ ਰਿਹਾ ਸੀ।

"ਬਾਬਾ!" ਜਨਰਲ ਲਾਭ ਸਿੰਘ ਨੂੰ ਬਾਬਾ ਵੀ ਕਿਹਾ ਜਾਂਦਾ ਸੀ।

"ਹਾਂ!"

"ਇੱਕ ਗੱਲ ਕਹਾਂ?"

"ਕਹਿ।"

"ਇਹ ਸਿਧਾਂਤ ਪਹਿਲਾਂ ਕਿਉਂ ਨਾ ਦੱਸੇ? ਅਗਰ ਇਹਨਾਂ ਵਿੱਚੋਂ ਇੱਕ ਵੀ ਗੁਰ ਮੈਨੂੰ ਪਹਿਲਾਂ ਬਖਸ਼ਿਆ ਹੁੰਦਾ ਤਾਂ ਮੈਂ ਜ਼ਰੂਰ ਅਮਲ ਵਿੱਚ ਲਿਆਉਂਦਾ। ਭਾਵੇਂ ਰਿਬੈਰੋ ਦੇ ਨਾਲ ਈ ਜਹਾਨੋਂ ਕੂਚ ਕਰਨਾ ਪੈਂਦਾ, ਪਰ ਠੁੱਡਾ ਮਾਰ ਕੇ ਜ਼ਰੂਰ ਵੇਖਦਾ।" ਬਲਵਿੰਦਰ ਸਿੰਘ ਨੇ ਅਥਾਹ ਜੋਸ਼ ਤੇ ਅਰੁੱਕ ਵੇਗ ਨਾਲ ਕਿਹਾ।

ਸਾਰੇ ਹੱਸ ਪਏ।

"ਦੁੱਖ ਤਾਂ ਏਹੀ ਆ ਕਿ ਮੈਨੂੰ ਉਮੀਦ ਈ ਨਹੀਂ ਸੀ ਕਿ ਰਿਬੈਰੋ ਬਚ ਜਾਏਗਾ। ਸ਼ਾਇਦ ਕਿਸਮਤ ਦਾ ਬਲੀ ਏ ਜਾਂ ਅਜੇ ਚੋਗਾ ਬਾਕੀ ਏ, ਵਰਨਾ ਸੁੱਖਾ ਕਦੇ ਖ਼ਾਲੀ ਵਾਪਸ ਨਹੀਂ ਮੁੜਿਆ।" ਜਨਰਲ ਲਾਭ ਸਿੰਘ ਨੇ ਹਵਾ 'ਚ ਹੱਥ ਲਹਿਰਾਇਆ।

"ਖ਼ਾਲੀ ਤੈਨੂੰ ਆਪਣੇ-ਆਪ 'ਤੇ ਪੂਰਾ ਭਰੋਸਾ ਸੀ।"

"ਹੈ ਤਾਂ ਸੀ, ਪਰ ਕਿਸਮਤ ਦਾ ਬਲੀ ਨਿਕਲਿਆ।"



"ਪਰ ਬਾਬਾ! ਸਿੰਘਾਂ ਅੱਗੇ ਤਾਂ ਹੋਣੀ ਵੀ ਗੋਡੇ ਟੇਕ ਗਈ ਸੀ। ਇਹ ਸਹੁਰੀ ਕਿਸਮਤ ਕਿਵੇਂ ਮੂਹਰੇ ਆਣ ਖਲੋਤੀ ਏ?" ਬਲਵਿੰਦਰ ਸਿੰਘ ਇੱਕ ਹੋਰ ਜਬਲੀ ਮਾਰ ਗਿਆ।

"ਖ਼ੁਸ਼ ਕੀਤਾ ਈ—ਮਿੱਤਰਾ!" ਜਨਰਲ ਲਾਭ ਸਿੰਘ ਨੇ ਹੱਸਦਿਆਂ ਥਾਪੀ ਦਿੱਤੀ।

"ਹੌਸਲਾ ਰੱਖ—ਬਲਵਿੰਦਰ ਸਿੰਘਾ! ਇਸ ਸਹੁਰੀ ਦਾ ਵੀ ਨਾਂ ਚੜ੍ਹਾ ਦਿੰਨੇ ਆਂ ਹਿੱਟ ਲਿਸ਼ਟ 'ਚ।" ਜਨਰਲ ਲਾਭ ਸਿੰਘ ਦੁਬਾਰਾ ਹੱਸਿਆ।

"ਹਿੱਟ ਕੌਣ ਕਰੂ?"

"ਬਲਵਿੰਦਰ ਯੋਧਾ!" ਜਨਰਲ ਲਾਭ ਸਿੰਘ ਨੇ ਡਿਊਟੀ ਲਾਈ।

"ਨਾ ਓ ਭਾਊ ਲਾਭ ਸਿਆਂ! ਆਪਾਂ ਨੀਂ ਇਹ ਬਿੱਲੀ ਪਾਪ ਕਰਨਾ।" ਬਲਵਿੰਦਰ ਸਿੰਘ ਪੈਰ 'ਤੇ ਈ ਨਾਂਹ ਕਰ ਗਿਆ, ਭਾਵ ਮੁੱਕਰ ਗਿਆ।

"ਕਿਉਂ, ਕਿਉਂ? ਕੀ ਗੱਲ?"

"ਗੱਲ ਤਾਂ ਕੁਝ ਨਈਂ, ਪਰ ਤੁਸੀਂ ਉਹਦੇ ਨਾਲ ਮੇਰਾ ਵਿਆਹ ਈ ਕਿਉਂ ਨਹੀਂ ਕਰ ਦਿੰਦੇ। ਨਾਲੇ ਮੇਰਾ ਘਰ ਵੱਸਜੂ—ਨਾਲੇ ਇੱਕ ਗੋਲੀ ਬਚਜੂ—ਨਾਲੇ ਕੋਈ ਇੱਕ-ਅੱਧਾ ਅੱਤਵਾਦੀ ਹੋਰ ਜੰਮ ਪੂ—ਨਾਲੇ ਔਰਤ 'ਤੇ ਵਾਰ ਕਰਨਾ ਮਰਦ ਦਾ ਕੰਮ ਨਹੀਂ।" ਬਲਵਿੰਦਰ ਸਿੰਘ ਮੂੰਹ ਆਈਆਂ ਕੱਢੀ ਜਾਂਦਾ ਸੀ।

ਉਹ ਸਾਰੇ ਹੱਸ ਰਹੇ ਸਨ।

"ਹੋਰ ਕਿਸੇ ਦੁੱਧ-ਪੁੱਤ ਵਾਲੇ ਨੇ ਤਾਂ ਮੈਨੂੰ ਸਕੀ ਧੀ ਦੇਣੀ ਨਹੀਂ। ਇਹ ਹੈਗੀ ਆ—ਜੇ ਇਹਨੂੰ ਵੀ ਤੁਸੀਂ ਗੋਲੀ ਮਾਰਤੀ ਤਾਂ ਸਮਝ ਲਓ, ਬਲਵਿੰਦਰ ਤਾਂ ਰੰਡਾ ਹੋ ਗਿਆ।" ਇੱਕ ਹੋਰ ਕਹਿਕਾ ਵੱਜਿਆ।

"ਹੱਤ ਤੇਰੀ!"

"ਜਿੰਦੋ ਤੂੰ ਮਰਿਆ—ਲੋਕਾਂ ਤਾਂ ਰੋਣਾ ਈ ਏਂ, ਪਰ ਸਾਡੀਆਂ ਧਾਹਾਂ ਤਾਂ ਕੰਧਾਂ ਦੇ ਸ਼ੀਸ਼ੇ ਪਾੜਨਗੀਆਂ।" ਬੋਹੜ ਸਿੰਘ ਹੱਸਦਾ ਹੋਇਆ ਬੋਲਿਆ। ਬੋਹੜ ਸਿੰਘ ਦਾ ਛੇ ਫੁੱਟ ਕੱਦ ਅਸਮਾਨ ਛੂੰਹਦਾ ਸੀ। ਮੋਟੀਆਂ-ਮੋਟੀਆਂ ਅੱਖਾਂ ਵਾਲਾ ਬੋਹੜ ਸਿੰਘ ਭਾਰੀ ਦੇਹ ਦਾ ਮਾਲਕ ਸੀ।

"ਤੁਸੀਂ ਪਹਿਲਾਂ ਮੈਨੂੰ ਮਾਰ ਕੇ ਧਾਹਾਂ ਮਾਰਲੋ—ਸਰਕਾਰ ਤਾਂ ਪਹਿਲਾਂ ਈ ਪਿੱਟਦੀ ਪਈ ਐ, ਹੁਣ ਤੁਸੀਂ ਵੀ ਸੀਨਾ ਠਾਰ ਲੋ," ਉਸ ਉੱਤਰ ਮੋੜਿਆ।

"ਚੁੱਪ ਕਰ ਓ ਪਤੰਦਰਾ!"

"ਹੁਣ ਤਾਂ ਵੱਖੀਆਂ ਵੀ ਦੁਖਣ ਲੱਗ ਪਈਆਂ ਨੇ।"

"ਲੱਗਦਾ ਏ, ਅੱਜ ਤੂੰ ਜਹਾਜ਼ 'ਤੇ ਚੜ੍ਹਿਆ ਏਂ।"

"ਤੇਰਾ ਟੇਵਾ ਬਿਲਕੁਲ ਸੋਲਾਂ ਆਨੇ ਪੰਜਾਹ ਪੈਸੇ ਠੀਕ ਐ, ਬਾਬਾ! ਵੈਸੇ ਪੰਜਾਹ ਪੈਸੇ ਮੈਂ ਕੋਲੋਂ ਪਾਏ ਆ।"

"ਅੱਜ ਮੁੱਛਲ ਫਿਰ ਮਿਲਿਆ ਸੀ ?" ਜਨਰਲ ਲਾਭ ਸਿੰਘ ਨੇ ਸੰਜੀਦਗੀ ਨਾਲ ਪੁੱਛਿਆ।

"ਯੈੱਸ।"

"ਕਿੱਧਰ ਗਿਆ ਏ ?"

"ਆਪਾਂ ਓਦਣ ਕਿੱਧਰ ਗਏ ਸੀ ?"

"ਫਿਰ ਵੀ ?"

"ਖੁੰਭਣ ਖੇੜੇ !"

"ਕਿਉਂ ?"

"ਖੁੰਭੀਆਂ ਕੱਢਣ।"

"ਗੱਲ ਸਿੱਧੀ ਅਰ ਸਾਫ਼ ਕਰ, ਨਮੂਨਿਆ !"

"ਵਾਕਿਆਈ ਨਮੂਨਾ ਏ।"

"ਗਰੇਟ ਵੰਡਰਫੁੱਲ ਪੋਰਟਰੇਟ !"

"ਮੈਂ ਤਾਂ ਸਿੱਧੀ ਅਰ ਸਾਫ਼ ਈ ਗੱਲ ਕਰਦਾਂ, ਜੇ ਤੁਹਾਡੀ ਸਮਝਣ ਵਾਲੀ ਜਾਂ ਇੰਝ ਕਹਿਲੋ ਕਿ ਦਿਮਾਗ਼ ਵਾਲੀ ਮੇਨ ਲਾਈਨ ਈ ਡੈੱਡ ਹੋ ਚੁੱਕੀ ਏ ਤਾਂ ਫਿਰ ਮੈਂ ਕੀ ਕਰ ਸਕਦਾਂ।" ਬਲਵਿੰਦਰ ਸਿੰਘ ਆਪਣੀ ਥਾਂ ਸੱਚਾ ਸੀ।

ਉਹ ਫਿਰ ਹੱਸ ਪਏ।

"ਬਲਵਿੰਦਰ ?"

"ਜੀ।"

"ਕੋਈ ਟੋਟਕਾ ਸੁਣਾ ?"

"ਕੈਸਾ ?"

"ਬੱਸ ਦਿਲ ਨੂੰ ਅੱਗ ਲਾਉਣ ਵਾਲਾ ਹੋਵੇ।"

"ਦਿਲ ਨੂੰ ਅੱਗ ਲਾਉਣ ਵਾਲਾ !"

"ਹਾਂ।"

"ਦਿਲ ਨੂੰ ਅੱਗ ਤਾਂ ਹੀਰ ਦੀ ਕਲੀ ਨਾਲ ਵੀ ਲੱਗ ਜਾਂਦੀ ਏ ਅਤੇ ਨਲੂਏ ਸ਼ੇਰ ਦੀ ਵਾਰ ਨਾਲ ਵੀ ! ਹੁਣ ਤੂੰ ਦੱਸ ਕਿਹੜੀ ਅੱਗ ਪੇਸ਼ ਕਰਾਂ ?" ਬਲਵਿੰਦਰ ਸਿੰਘ ਚੁਟਕੀਆਂ ਵਜਾ ਰਿਹਾ ਸੀ।

"ਕੋਈ ਵਾਰ ਸੁਣਾ ?"

"ਲੈ ਸੁਣ !" ਬਲਵਿੰਦਰ ਸਿੰਘ ਨੇ ਹੇਕ ਲਾ ਕੇ ਗਾਉਣਾ ਸ਼ੁਰੂ ਕਰ ਦਿੱਤਾ :

*"ਜਨਰਲ ਹਰੀ ਸਿੰਘ ਨੇ, ਹੱਥ ਪਿਸਟਲ ਫੜਿਆ।*
*ਲੈ ਕੇ ਫੋਰਸ ਆਪਣੀ, ਜਲੰਧਰ 'ਤੇ ਚੜ੍ਹਿਆ।*
*ਚਿੱਟੇ ਦਿਨ ਹਮਲਾ ਸਿੰਘ ਨੇ ਕਚਹਿਰੀ 'ਤੇ ਕਰਿਆ।*
*ਸੁੱਖਾ, ਭੋਲਾ, ਸਵਰਨਜੀਤ ਛੁਡਵਾ ਲੈ ਤਿੰਨੇ।*



*ਮਾਰ ਗੋਲੀਆਂ ਰੋਹਤਕੇ, ਨਾਲ ਸਿਪਾਹੀ ਜਿੰਨੇ।*
*ਚੜ੍ਹਕੇ ਲੰਡੀ ਜੀਪ 'ਤੇ ਹੋ ਗਏ ਰਵੰਨੇ.....।"*

"ਸਦਕੇ !"

"ਸ਼ਾਬਾਸ਼ !"

"ਖ਼ੁਸ਼ ਕੀਤਾ ਈ !"

"ਰੱਬ ਤੈਨੂੰ ਵਹੁਟੀ ਦੇਵੇ।"

"ਭਾਵੇਂ ਅੰਨ੍ਹੀ-ਕਾਣੀ ਹੋਵੇ।"

"ਕੰਜਰਾ—ਮੈਂ ਕੀ ਰੱਬ ਦੇ ਛੋਲਿਆਂ 'ਚ ਪਥੇਰੇ ਫੇਰੇ ਆ, ਜਿਹੜਾ ਅੰਨ੍ਹੀ-ਲੂਲੀ ਨਾਲ ਫੇਰੇ ਦੁਆਊ।" ਬਲਵਿੰਦਰ ਸਿੰਘ ਨੇ ਉੱਤਰ ਮੋੜਿਆ।

"ਪਰ ਤੂੰ ਵਿਆਹ ਕਰਵਾ ਕੇ ਕੀ ਲੈਣਾ ਏ ? ਜ਼ਰਮਾਂ ਤਾਂ ਤੈਨੂੰ ਮਾਰਨ ਲਈ ਦਿਨ-ਰਾਤ ਇੱਕ ਕਰੀ ਫਿਰਦੇ।" ਬਾਵੇ ਨੇ ਹੱਸ ਕੇ ਕਿਹਾ।

"ਸੱਚ—ਕੁੜੀ ਤਾਂ ਸ਼ਰਮੇ ਦੀ ਵੀ ਕੁਆਰੀ ਐ, ਹੈ ਵੀ ਨਿਰੀ-ਪੁਰੀ ਹੇਮਾ ਮਾਲਿਨੀ !" ਬਲਵਿੰਦਰ ਸਿੰਘ ਨੇ ਸੁੱਕੇ ਹੋਠਾਂ 'ਤੇ ਜੀਭ ਫੇਰੀ।

"ਤੂੰ ਕਦੋਂ ਦੇਖੀ ਸੀ ਉਦੇ ?"

"ਜਿੱਦਣ ਸ਼ਰਮੇ ਦਾ ਮੁੰਡਾ ਚੱਕਿਆ ਸੀ—ਓਦਣ ਦੇਖੀ ਸੀ। ਪਹਿਲਾਂ ਤਾਂ ਮੇਰਾ ਜੀਅ ਕੀਤਾ ਇਸ ਮੂਰਤ ਨੂੰ ਨਾਲ ਈ ਲੈ ਚੱਲਾਂ, ਪਰ.....ਪਰ.....।" ਬਲਵਿੰਦਰ ਸਿੰਘ ਕਹਿੰਦਾ-ਕਹਿੰਦਾ ਰੁਕ ਗਿਆ। ਜਿਵੇਂ ਕਿਸੇ ਨੇ ਉਹਦੀ ਜ਼ੁਬਾਨ ਫੜ ਲਈ ਸੀ।

"ਪਰ ਕੀ ?"

"ਬਾਬੇ ਲਾਭ ਸਿਹੁੰ ਦਾ ਡਰ ਮਾਰਦਾ ਸੀ। ਸੋਚਿਆ, ਮਨਾਂ ! ਜੇ ਇਸ ਮੂਰਤ ਨੂੰ ਨਾਲ ਲੈ ਗਿਆ ਤਾਂ ਅੱਗੇ ਲਾਭ ਸਿਹੁੰ ਬੈਠਾ ਐ।"

"ਮੈਂ ਤੈਨੂੰ ਗੋਲੀ ਮਾਰਨ ਲੱਗਿਆ ਸੀ।" ਜਨਰਲ ਲਾਭ ਸਿੰਘ ਹੱਸ ਪਿਆ।

"ਇਹ ਤਾਂ ਹੁਣ ਦੀਆਂ ਗੱਲਾਂ ਨੇ। ਅਗਰ ਉਹਨੂੰ ਨਾਲ ਲੈ ਆਉਂਦਾ ਤਾਂ ਤੂੰ ਨਾ ਪੁੱਛਣਾ ਸੀ, ਨਾ ਦੱਸਣਾ ਸੀ—ਠਾਹ ਦੇਣੇ ਗੋਲੀ ਹਿੱਕ 'ਚ ਮਾਰਨੀ ਸੀ ਤੇ ਬਲਵਿੰਦਰ ਦੀਆਂ ਹੱਡੀਆਂ ਸਮੇਤ ਮਾਸ ਸਤਲੁਜ ਦਰਿਆ 'ਚ ਰੋੜ੍ਹ ਦੇਣਾ ਸੀ। ਜਿਥੇ ਮੈਨੂੰ ਮੱਛੀਆਂ ਨੇ ਬੜੇ ਅਨੰਦ ਨਾਲ ਖਾਣਾ ਸੀ। ਕਿਉਂ ਬਈ ਸੱਤਿਆ ! ਮੈਂ ਠੀਕ ਕਿਹਾ ਜਾਂ ਗ਼ਲਤ ?" ਕਹਿ ਕੇ ਬਲਵਿੰਦਰ ਸਿੰਘ ਨੇ ਬਾਵੇ ਤੋਂ ਹਾਂ ਕਰਵਾਉਣੀ ਚਾਹੀ। ਉਹ ਸੱਤੇ ਦਾ ਗੂਹੜਾ ਯਾਰ ਸੀ।

"ਬਿਲਕੁਲ ਠੀਕ ਕਿਹੈ," ਸੱਤੇ ਨੇ ਹਾਮੀ ਭਰੀ।

"ਝੂਠ ਤਾਂ ਸਾਡੇ ਵੱਡ-ਵਡੇਰਿਆਂ ਨੇ ਵੀ ਕਦੇ ਨਹੀਂ ਬੋਲਿਆ, ਫਿਰ ਬਲਵਿੰਦਰ ਕਿਵੇਂ ਬੋਲ ਸਕਦੈ ?" ਬਲਵਿੰਦਰ ਸਿੰਘ ਕਹਿ ਕੇ ਹੱਸ ਪਿਆ।

"ਚੁੱਪ ਬਈ।" ਜਨਰਲ ਲਾਭ ਸਿੰਘ ਨੇ ਹੱਥ ਦਾ ਇਸ਼ਾਰਾ ਕਰਕੇ ਕਿਹਾ।

ਸਾਰੇ ਇਕਦਮ ਚੁੱਪ ਹੋ ਗਏ।

"ਹਾਂ—ਅਗਲਾ ਪ੍ਰੋਗਰਾਮ ਕੀ ਏ ?"

"ਪੈਸਾ ਇਕੱਠਾ ਕਰਨ ਦਾ ਅਥਵਾ ਬੈਂਕ ਲੁੱਟਣ ਦਾ।" ਜਨਰਲ ਲਾਭ ਸਿੰਘ ਨੇ ਦੱਸਿਆ—"ਪੰਥਕ ਕਮੇਟੀ ਵੱਲੋਂ ਇੱਕ ਚਿੱਠੀ ਆਈ ਏ, ਜਿਸ ਵਿੱਚ ਪੈਸੇ ਦੀ ਪ੍ਰਾਬਲਮ ਬਾਰੇ ਲਿਖਿਆ ਸੀ ਕਿਉਂਕਿ ਨਵੀਨਤਮ ਕਿਸਮ ਦੇ ਹਥਿਆਰ ਲਿਆਉਣ ਲਈ ਪੈਸੇ ਦੀ ਸਖ਼ਤ ਲੋੜ ਏ। ਇਸ ਲਈ ਬੈਂਕ ਲੁੱਟਣ ਦੀ ਤਜਵੀਜ਼ ਬਣਾਈ ਗਈ ਏ।" ਜਨਰਲ ਲਾਭ ਸਿੰਘ ਨੇ ਅਗਲਾ ਪ੍ਰੋਗਰਾਮ ਦੱਸਿਆ।

"ਕਿਹੜੀ ਵਰੈਟੀ ਦੇ ?"

"ਰਾਕਟ ਲਾਂਚਰ ਤੇ ਏ.ਕੇ. ਸੰਤਾਲੀ ਚੀਨੀ ਰਾਈਫ਼ਲਾਂ।"

"ਐਵਰੇਜ ਕਿੰਨੀ ਏ ?"

"ਐਵਰੇਜ ! ਸਮਝ ਲੈ—ਅੱਧੇ ਘੰਟੇ ਵਿੱਚ ਪੰਜ-ਛੇ ਸੌ ਗੋਲੀ ਚੱਲ ਜਾਂਦੀ ਏ।" ਉਸ ਸੰਤਾਲੀ ਬਾਰੇ ਚਾਨਣਾ ਪਾਇਆ।

"ਪੰਜ-ਛੇ ਸੌ ਗੋਲੀ ! ਅੱਧੇ ਘੰਟੇ 'ਚ—ਤੌਬਾ ! ਤੌਬਾ ! ਮੇਰੇ ਬਾਪ ਦੀ ਤੌਬਾ ! ਉਹ ਰਫ਼ਲ ਏ ਜਾਂ ਤੋਪ ਏ। ਭੂਤ ਏ ਜਾਂ ਪ੍ਰੇਤ ਏ।" ਬਲਵਿੰਦਰ ਸਿੰਘ ਨੇ ਕੰਨਾਂ 'ਤੇ ਹੱਥ ਰੱਖ ਲਏ। ਇਸ ਵਕਤ ਉਹਦੀ ਐਕਟਿੰਗ ਸਿਖਰ 'ਤੇ ਪੁੱਜੀ ਹੋਈ ਸੀ।

"ਨਾ ਭੂਤ ਏ, ਨਾ ਪ੍ਰੇਤ ਏ, ਨਾ ਤੋਪ ਏ, ਸਗੋਂ ਸਾਲਟ ਰਾਈਫ਼ਲ ਏ।"

"ਕਰਾ ਫਿਰ ਉਸ ਮਰ ਜਾਣੀ ਦੇ ਦਰਸ਼ਨ—ਆਹ ਕਾਲੇ ਮੂੰਹ ਆਲੀਆਂ ਸੁੱਟੀਏ ਦਰਿਆ 'ਚ—ਐਵੇਂ ਵੀਹ-ਵੀਹ ਕਿਲੋ ਭਾਰ ਚੁੱਕੀ ਫਿਰਦੇ ਆਂ।" ਬਲਵਿੰਦਰ ਸਿੰਘ ਨੂੰ ਸਟੇਨਗੰਨ ਨਾਲ ਨਫ਼ਰਤ ਹੋ ਗਈ। ਉਹਦਾ ਦਿਲ ਕਾਹਲਾ ਪਿਆ ਹੋਇਆ ਸੀ। ਉਹ ਛੋਟੀ-ਛੋਟੀ ਚੀਨੀ ਰਾਈਫ਼ਲ ਗਲ ਵਿੱਚ ਪਾ ਕੇ, ਪਟਾਕੇ ਪਾਉਣੇ ਚਾਹੁੰਦਾ ਸੀ।

"ਥੋੜ੍ਹਾ ਹੌਸਲਾ ਰੱਖ—ਬਲਵਿੰਦਰ ਸਿਆਂ ! ਕਾਹਲਾ ਨਾ ਪੈ—ਕਾਹਲੀ ਅੱਗੇ ਟੋਏ ਹੁੰਦੇ ਆ। ਸਬਰ ਕਰ—ਸਬਰ ਦਾ ਫਲ ਸਦਾ ਮਿੱਠਾ ਹੁੰਦਾ ਏ।" ਜਨਰਲ ਲਾਭ ਸਿੰਘ ਕਹਿ ਰਿਹਾ ਸੀ, "ਸਭ ਤੋਂ ਪਹਿਲਾਂ ਆਪਾਂ ਪੈਸੇ ਦਾ ਪ੍ਰਬੰਧ ਕਰਨੈ, ਜਿੰਨੀ ਵੀ ਜਲਦੀ ਹੋ ਸਕੇ।"

"ਚਲੋ—ਬੈਂਕ ਲੁੱਟੀਏ," ਬਲਵਿੰਦਰ ਸਿੰਘ ਤਿਆਰ ਸੀ।

"ਇੱਕ ਮਿੰਟ ਠਹਿਰ।"

"ਲਓ—ਠਹਿਰ ਗਿਆ।"

ਸਾਰੇ ਤਾੜੀ ਮਾਰ ਕੇ ਹੱਸ ਪਏ।

"ਬਹਿਜਾ ?"



"ਲੈ—ਬਹਿ ਗਿਆ।"

"ਬੱਸ—ਬਲਵਿੰਦਰ ਸਿਆਂ ! ਤੂੰ ਪਾਸ ਐਂ।"

"ਬਾਬਾ ! ਆਪਾਂ ਤੇਰਾ ਕਹਿਣਾ ਨਹੀਂ ਮੋੜਨਾ।"

"ਚੰਗਾ—ਹੁਣ ਚੁੱਪ ਕਰ ਕੇ ਬਹਿਜਾ—ਜਦ ਤੱਕ ਮੈਂ ਚੁੱਪ ਨਹੀਂ ਕਰਦਾ, ਤਦ ਤੱਕ ਤੂੰ ਜ਼ੁਬਾਨ ਨਹੀਂ ਖੋਲ੍ਹਣੀ—ਯੂ ਅੰਡਰਸਟੈਂਡ !" ਜਨਰਲ ਲਾਭ ਸਿੰਘ ਨੇ ਕਿਹਾ, ਉਹਦੇ ਹੋਠਾਂ 'ਤੇ ਮੁਸਕਾਨ ਖੇਡ ਰਹੀ ਸੀ।

ਬਲਵਿੰਦਰ ਸਿੰਘ ਨੇ ਮੂੰਹੋਂ ਕਹਿਣ ਦੀ ਬਜਾਏ ਸਿਰ ਹਿਲਾ ਦਿੱਤਾ।

ਸਾਰਿਆਂ ਦੇ ਮਨ ਇਕਾਗਰ ਸਨ।

ਅਸਲੀ ਪ੍ਰੋਗਰਾਮ ਦਾ ਕਲਾਈਮੈਕਸ ਸ਼ੁਰੂ ਹੋ ਗਿਆ।

## –15–

*ਗੁਲਾਮਾਂ ਦੀ ਕਿਧਰੇ ਕੋਈ ਥਾਂ ਨਹੀਂ ਹੁੰਦੀ।*
*ਗੁਲਾਮਾਂ ਦੇ ਸਿਰ 'ਤੇ ਕੋਈ ਛਾਂ ਨਹੀਂ ਹੁੰਦੀ।*

"ਇਹ ਸੁਪਨੇ ਵਿੱਚ ਵੀ ਖ਼ਿਆਲ ਨਾ ਕਰੋ ਕਿ ਤੁਸੀਂ ਦੁਸ਼ਮਣ 'ਤੇ ਹਾਵੀ ਹੋ ਚੁੱਕੇ ਹੋ ਜਾਂ ਦੁਸ਼ਮਣ ਤੋਂ ਸ਼ਕਤੀਸ਼ਾਲੀ ਹੋ। ਦੁਸ਼ਮਣ ਨੂੰ ਕਦੇ ਮਾੜਾ ਨਾ ਸਮਝੋ। ਦੁਸ਼ਮਣ ਕਿੰਨਾ ਵੀ ਮਾੜਾ ਹੋਏ, ਉਹ ਖ਼ਤਰਨਾਕ ਹੁੰਦਾ ਏ। ਆਪਣੇ-ਆਪ ਨੂੰ ਦੁਸ਼ਮਣ ਤੋਂ ਸ਼ਕਤੀਸ਼ਾਲੀ ਜਾਂ ਤਕੜਾ ਸਮਝਣਾ—ਆਪਣੀ ਮੌਤ ਨੂੰ ਆਪ ਸੱਦਾ ਦੇਣਾ ਏ। ਔਰ ਦੁਸ਼ਮਣ ਦੀ ਤਾਕਤ ਨੂੰ ਵਧਾਉਣਾ ਹੁੰਦੈ। ਇਹ ਗੱਲ ਮਨ 'ਚ ਵਸਾ ਲਉ : ਅਕਲ ਕੁਰਬਾਨੀ ਦੀ ਮਾਂ ਏ ਭਾਵ ਜਨਮਦਾਤੀ ਏ। ਅਕਲ ਤੋਂ ਬਿਨਾਂ ਪੁੱਟਿਆ ਹਰ ਕਦਮ ਹਮੇਸ਼ਾਂ ਗ਼ਲਤ ਦਿਸ਼ਾ ਵੱਲ ਵਧੇਗਾ। ਹਰ ਐਕਸ਼ਨ ਕਰਨ ਤੋਂ ਪਹਿਲਾਂ ਇਹਨਾਂ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਏ। ਤੁਹਾਡੇ ਅਰ ਮੇਰੇ ਵਿੱਚ ਕੀ ਫ਼ਰਕ ਏ ? ਸਿਰਫ਼ ਏਹੀ ਕਿ ਮੈਂ ਜੋ ਵੀ ਕਦਮ ਪੁੱਟਦਾਂ ਜਾਂ ਐਕਸ਼ਨ ਕਰਦਾਂ, ਪਹਿਲਾਂ ਉਸ ਦੇ ਨਫ਼ੇ-ਨੁਕਸਾਨ ਬਾਰੇ ਜ਼ਰੂਰ ਸੋਚਦਾਂ ਅਤੇ ਤੁਸੀਂ ਅੰਨ੍ਹੇਵਾਹ ਫਾਇਰਿੰਗ ਵਿੱਚ ਸੋਚ ਦਾ ਕਤਲ ਕਰ ਲੈਂਦੇ ਜੇ। ਪੰਜਾਬ ਸਰਕਾਰ ਤੇ ਪੁਲੀਸ ਮਹਿਕਮਾ ਮੈਨੂੰ ਏਸੇ ਕਰਕੇ ਖ਼ਤਰਨਾਕ ਤੇ ਵਿਲ ਪਲੈਨਰ ਕਹਿੰਦੇ। ਬਿਨਾਂ ਅਕਲ ਤੋਂ ਦਿੱਤੇ ਭੜਕਾਊ ਬਿਆਨ ਕੁਝ ਸੁਆਰਨ ਦੀ ਬਜਾਏ ਵਿਗਾੜਦੇ ਹਨ। ਉਹ ਧਮਕੀ ਦਾ ਰੂਪ ਧਾਰ ਲੈਂਦੇ ਆ। ਅੰਨ੍ਹੇ ਜੋਸ਼ ਦੇ ਗਰਭ 'ਚੋਂ ਹਿੰਸਾ ਜਨਮ ਲੈਂਦੀ ਏ। ਅੰਗਰੇਜ਼ੀ ਦੀ ਕਹਾਵਤ ਏ : Violence begets Violence ਭਾਵ ਹਿੰਸਾ 'ਚੋਂ ਹਿੰਸਾ ਪੈਦਾ ਹੁੰਦੀ ਏ। ਹਿੰਸਾ ਦਾ ਰਸਤਾ ਬੇਹੱਦ ਖ਼ਤਰਨਾਕ ਏ। ਇਹ ਰਸਤਾ ਸਿਰਫ਼ ਓਦੋਂ ਹੀ ਅਪਣਾਇਆ ਜਾਏ, ਜਦ ਹੋਰ

ਕੋਈ ਵੀ ਢੰਗ-ਤਰੀਕਾ ਜਾਂ ਹੀਲਾ-ਵਸੀਲਾ ਬਾਕੀ ਨਾ ਰਹੇ। ਜਦ ਜ਼ਾਲਮ, ਸ਼ਾਂਤਮਈ ਦਾ ਮਜ਼ਾਕ ਉਡਾਉਣ ਲੱਗ ਪਏ, ਤਦ ਇਹ ਰਸਤਾ ਅਪਨਾਇਆ ਜਾਂਦੈ। ਕਲਗੀਆਂ ਵਾਲੇ ਪਾਤਸ਼ਾਹ ਦਾ ਫ਼ੁਰਮਾਨ ਏ:

*ਚੂੰ ਕਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ॥*

"ਆਪਾਂ, ਆਪਣੇ ਹੱਕਾਂ ਤੇ ਕੌਮੀ ਘਰ ਦੀ ਪ੍ਰਾਪਤੀ ਲਈ ਜੱਦੋ-ਜਹਿਦ ਕਰ ਰਹੇ ਹਾਂ। ਆਪਾਂ, ਆਪਣੇ ਨਿਸ਼ਾਨੇ 'ਤੇ ਪਹੁੰਚਣ ਲਈ ਸਾਇੰਟੇਫਿਕ ਅਰ ਅਣ-ਸਾਇੰਟੇਫਿਕ ਸੋਚ ਦੋਵੇਂ ਹੀ ਧਾਰਨ ਕਰਨੀਆਂ ਹਨ। ਸਿਆਸਤ ਤੇ ਤਲਵਾਰ ਦੋਵੇਂ ਇਕੱਠੀਆਂ ਕਰਨੀਆਂ ਹਨ। ਜਿਵੇਂ ਗੁਰੂ ਹਰਿਗੋਬਿੰਦ ਸਾਹਿਬ ਨੇ ਪੰਚਮ ਪਾਤਿਸ਼ਾਹ ਦੀ ਸ਼ਹਾਦਤ ਤੋਂ ਬਾਅਦ ਮੀਰੀ ਤੇ ਪੀਰੀ ਨੂੰ ਇੱਕ ਸਟੇਜ 'ਤੇ ਲੈ ਆਂਦਾ। ਭਗਤੀ ਤੇ ਸ਼ਕਤੀ 'ਕੱਠੀਆਂ ਕਰ ਦਿੱਤੀਆਂ। ਮਾਲਾ ਤੇ ਤਲਵਾਰ ਨੂੰ ਇੱਕ-ਮਿੱਕ ਕਰ ਦਿੱਤਾ। ਕਿਉਂ.....? ਕਿਉਂਕਿ ਗੁਰਾਂ ਨੇ ਸਮਝ ਲਿਆ ਸੀ ਕਿ ਤਲਵਾਰ (ਸ਼ਕਤੀ) ਬਿਨਾਂ ਧਰਮ ਬਚ ਨਹੀਂ ਸਕਦਾ। ਇਹ ਖ਼ਿਆਲ ਕਲਪਨਾ ਮਾਤਰ ਨਹੀਂ ਸੀ, ਸਗੋਂ ਹਕੀਕਤ ਸੀ, ਜਿਸ 'ਤੇ ਪੰਚਮ ਪਾਤਸ਼ਾਹ ਦੀ ਸ਼ਹਾਦਤ ਰੂਪੀ ਮੋਹਰ ਲੱਗੀ ਹੋਈ ਸੀ। ਕਲਗੀਧਰ ਪਿਤਾ ਨੇ ਪੰਥ ਸਾਜਣ ਸਮੇਂ ਕ੍ਰਿਪਾਨ ਨੂੰ ਮਰਯਾਦਾ ਦਾ ਅੰਗ ਕਿਉਂ ਬਣਾਇਆ? ਉਹ ਇਸ ਕਰਕੇ ਕਿ ਸਿੱਖ ਸੰਤ-ਸਿਪਾਹੀ ਬਣ ਚੁੱਕਾ ਸੀ। ਸੰਤ ਲਈ ਮਾਲਾ ਫੇਰਨੀ ਤੇ ਸਿਪਾਹੀ ਲਈ ਤਲਵਾਰ ਪਹਿਨਣੀ ਅਤਿ ਜ਼ਰੂਰੀ ਏ। ਇਕੱਲਾ ਸੰਤ ਵੀ ਠੀਕ ਨਹੀਂ ਕਿਉਂਕਿ ਉਹ ਜਰਵਾਣਿਆਂ ਤੋਂ ਨੇਕੀ ਤੇ ਧਰਮ ਦੀ ਰੱਖਿਆ ਨਹੀਂ ਕਰ ਸਕਦਾ। ਇਕੱਲਾ ਸਿਪਾਹੀ ਵੀ ਠੀਕ ਨਹੀਂ ਕਿਉਂਕਿ ਉਹ ਸਿਪਾਹੀ ਹੋਣ ਦੇ ਨਾਤੇ ਤਾਕਤ ਦੀ ਦੁਰਵਰਤੋਂ ਕਰੇਗਾ ਭਾਵ ਜ਼ੁਲਮ ਕਰੇਗਾ। ਅੱਜ ਪੰਜਾਬ ਪੁਲੀਸ ਵੱਖ ਦੇਖ ਸਕਦੇ ਹੋ। ਇਸ ਲਈ ਦਸਮੇਸ਼ ਪਿਤਾ ਨੇ ਸਿੱਖ ਨੂੰ ਸੰਤ ਵੀ ਬਣਾਇਐ ਤੇ ਸਿਪਾਹੀ ਵੀ! ਜੇ ਕੋਈ ਜ਼ਾਲਮ ਜ਼ੁਲਮ ਕਰੇ ਤਾਂ ਉਸ ਨੂੰ ਸੋਧਿਆ ਜਾਏ। ਉਥੇ ਸ਼ਸਤਰਾਂ ਦੀ ਵਰਤੋਂ ਕਰਨੀ—ਸਿੱਖ ਦਾ ਕਰਤੱਵ ਏ। ਜ਼ੁਲਮ ਕਰਨਾ ਪਾਪ ਏ, ਪਰ ਜ਼ੁਲਮ ਹੁੰਦਾ ਦੇਖ ਕੇ ਸਹਿਣਾ ਬੱਜਰ ਪਾਪ ਏ। ਗ਼ਰੀਬ ਦੀ ਰੱਖਿਆ ਕਰਨੀ ਤੇ ਜ਼ਾਲਮ ਨੂੰ ਮਾਰਨਾ—ਸਿੱਖ ਦਾ ਅਸੂਲ ਏ। ਇਹ ਗੱਲ ਨੋਟ ਕਰ ਲਉ: ਜਦ ਤੱਕ ਹਿੰਸਾਤਮਕ ਸ਼ਕਤੀ ਤੇ ਸਿਆਸਤ ਦੋਵਾਂ ਨੂੰ ਇਕੱਠਿਆਂ ਨਹੀਂ ਵਰਤਿਆ ਜਾਂਦਾ, ਤਦ ਤੱਕ ਆਪਾਂ, ਆਪਣੇ ਅਸਲ ਨਿਸ਼ਾਨੇ 'ਤੇ ਕਦੇ ਨਹੀਂ ਪਹੁੰਚ ਸਕਦੇ।" ਜਨਰਲ ਲਾਭ ਸਿੰਘ ਲਗਾਤਾਰ ਬੋਲਦਾ ਜਾ ਰਿਹਾ ਸੀ। ਉਹ ਸਾਹ ਲੈ ਕੇ ਦੁਬਾਰਾ ਬੋਲਿਆ, "ਨਿਸ਼ਾਨੇ 'ਤੇ ਪਹੁੰਚਣ ਲਈ ਜ਼ਰੂਰੀ ਹੈ ਕਿ ਜਦੋ-ਜਹਿਦ ਨੂੰ ਸਿਆਸੀ ਸੇਧ ਦਿੱਤੀ ਜਾਏ। ਜਥੇਬੰਦੀ ਨੂੰ ਨਿਰਾ ਧਾਰਮਿਕ ਜਾਂ ਖਾੜਕੂ ਹੀ ਨਾ ਰਹਿਣ ਦਿੱਤਾ ਜਾਏ



ਸਗੋਂ ਸਿਆਸੀ ਪਾਰਟੀ ਦਾ ਰੂਪ ਦੇਣਾ ਏ। ਪਾਰਟੀ ਦੀ ਇਮੇਜ ਨੈਸ਼ਨਲ ਹੋਣੀ ਚਾਹੀਦੀ ਏ ਤਾਂ ਕਿ ਸਾਡੀ ਵਿਸ਼ਵ ਦੀ ਅਦਾਲਤ ਵਿੱਚ ਸੁਣਵਾਈ ਹੋ ਸਕੇ। ਨਿਰੀ-ਪੁਰੀ ਹਿੰਸਾ ਵੀ ਕੁਝ ਨਹੀਂ ਸੁਆਰ ਸਕਦੀ। ਜ਼ਾਲਮ ਤੋਂ ਬਗ਼ੈਰ ਕਿਸੇ ਵੀ ਵਿਅਕਤੀ 'ਤੇ ਹਿੰਸਾ ਜਾਂ ਤਸ਼ੱਦਦ ਕਰਨਾ ਤਾਰੀਖ਼ੀ ਗ਼ਲਤੀ ਏ। ਅੰਗਰੇਜ਼ੀ ਦੀ ਕਹਾਵਤ ਏ: He who rises by the sword, shell perish by the sword. ਮਤਲਬ: ਜਿਹੜਾ ਤਸ਼ੱਦਦ ਨਾਲ ਉਭਰੇਗਾ, ਉਹ ਤਸ਼ੱਦਦ ਨਾਲ ਈ ਨਸ਼ਟ ਹੋਏਗਾ। ਇਹ ਗੱਲ ਯਾਦ ਕਰ ਲਓ।....."

"ਰਾਈਟ!" ਬਲਵਿੰਦਰ ਸਿੰਘ ਸੁੱਤੇ-ਸਿੱਧ ਈ ਬੋਲਿਆ, "ਇਹਦਾ ਮਤਲਬ ਇਹ ਹੋਇਆ ਕਿ ਪੁਲੀਸ ਤੇ ਸਰਕਾਰ ਸਿੰਘਾਂ 'ਤੇ ਤਸ਼ੱਦਦ ਕਰ ਰਹੀ ਏ। ਇਸ ਲਈ ਖ਼ਤਮ ਵੀ ਤਸ਼ੱਦਦ ਨਾਲ ਈ ਹੋਏਗੀ। ਸੌਰੀ ਮਿਸਟਰ ਲਾਭ ਸਿੰਘ! ਮੈਂ ਨਹੀਂ ਕਹਿੰਦਾ—ਦੁਨੀਆਂ 'ਤੇ ਰਾਜ ਕਰਨ ਵਾਲਾ ਅੰਗਰੇਜ਼ ਕਹਿੰਦਾ ਏ: He who rises by the sword, shell perish by the sword. ਬਲਵਿੰਦਰ ਸਿੰਘ ਨੇ ਅਜੀਬ ਜਿਹੇ ਅੰਦਾਜ਼ ਵਿੱਚ ਕਿਹਾ।

"ਪਰ ਮੇਰੇ ਕਹਿਣ ਦਾ ਮਤਲਬ ਇਹ ਆ ਕਿ ਆਪਾਂ ਕਿਸੇ ਵੀ ਨਿਰਦੋਸ਼ ਵਿਅਕਤੀ 'ਤੇ ਜਾਂ ਆਮ ਜਨਤਾ 'ਤੇ ਤਸ਼ੱਦਦ ਨਹੀਂ ਕਰਨਾ। ਜ਼ਾਲਮ-ਬੁੱਚੜ ਨੂੰ ਮਾਰੋ—ਕੋਈ ਡਰ ਨਹੀਂ। ਪਰ ਜਦ ਬੇਗੁਨਾਹ ਵਿਅਕਤੀ ਜਾਂ ਮਾਸੂਮ ਬੱਚੇ 'ਤੇ ਤਸ਼ੱਦਦ ਹੋਇਆ ਤਾਂ ਕਲਗੀਆਂ ਵਾਲਾ ਕੰਡ ਕਰਕੇ ਖੜ ਜਾਏਗਾ ਕਿਉਂਕਿ ਉਹਨੂੰ ਮਜ਼ਲੂਮਾਂ ਨਾਲ ਪਿਆਰ ਏ। ਗੁਰੂ ਦਾ ਸਿਧਾਂਤ ਜ਼ਾਲਮ ਨੂੰ ਸੋਧਣ ਦਾ ਫ਼ੁਰਮਾਨ ਜਾਰੀ ਕਰਦਾ ਐ, ਪਰ ਜਿਸ ਤਰ੍ਹਾਂ ਕਈ ਵਾਰ ਅਸੀਂ ਜਜ਼ਬਾਤ ਵਿੱਚ ਆ ਕੇ ਜਾਂ ਝੂਠੀ ਸ਼ੁਹਰਤ ਹਾਸਲ ਕਰਨ ਲਈ ਕਿਸੇ ਨੂੰ ਮੌਤ ਦੇ ਘਾਟ ਉਤਾਰ ਦਿੰਦੇ ਹਾਂ, ਜਿਵੇਂ ਮਨਜੀਤ ਸਿੰਘ ਖੁਜਾਲੇ ਨੇ ਮੇਰੇ ਤੋਂ ਅੱਗੇ ਲੰਘਣ ਦੀ ਹਵਸ ਵਿੱਚ ਖੁੱਡਾ ਬੱਸ ਕਾਂਡ ਕੀਤਾ। ਆਪਣੀ ਅਕਲ ਤੇ ਹੋਸ਼ ਨੂੰ ਖੋ ਬੈਠਣਾ ਗ਼ਲਤ ਐ। ਐਸਾ ਸਟੈਂਡ ਹਰਗਿਜ਼ ਗ਼ਲਤ ਏ। ਲੋਕਾਂ ਦੀ ਹਮਦਰਦੀ ਹਮੇਸ਼ਾਂ ਮਰਨ ਵਾਲਿਆਂ ਨਾਲ ਹੁੰਦੀ ਏ, ਮਾਰਨ ਵਾਲਿਆਂ ਨਾਲ ਨਹੀਂ। ਬੇਸ਼ੱਕ ਮਰਨ ਵਾਲਾ ਦੋਸ਼ੀ ਹੀ ਕਿਉਂ ਨਾ ਹੋਏ। ਫਿਰ ਕੁਦਰਤ ਦਾ ਅਸੂਲ ਏ: ਦਾਤੀ ਦੇ ਦੰਦੇ ਇੱਕ ਪਾਸੇ, ਦੁਨੀਆਂ ਦੇ ਦੰਦੇ ਦੋਹੀਂ ਪਾਸੇ। ਸੋ ਅਸੀਂ ਇੱਕਾ-ਦੁੱਕਾ ਕਤਲ ਕਰਨ ਤੋਂ ਗੁਰੇਜ਼ ਕਰਨਾ ਏ ਤੇ ਆਰਥਿਕ ਮੰਦਵਾੜੇ ਦੇ ਭੰਨੇ ਕਿਸਾਨਾਂ ਤੋਂ ਧਮਕੀਆਂ ਦੇ ਕੇ ਪੈਸੇ ਲੈਣੇ—ਬੇਹੱਦ ਕਮੀਨੀ ਗੱਲ ਏ। ਪੈਸੇ ਦੀਆਂ ਲੋੜਾਂ ਪੂਰੀਆਂ ਕਰਨ ਲਈ ਬੈਂਕ ਜਾਂ ਸਰਕਾਰੀ ਖ਼ਜ਼ਾਨੇ ਲੁੱਟੇ ਜਾਣ ਤਾਂ ਚੰਗਾ ਏ ਜਾਂ ਵੱਡੇ-ਵੱਡੇ ਧਨਾਂਢ ਬੰਦਿਆਂ ਤੋਂ ਲਏ ਜਾਣ। ਇਸ ਨਾਲ ਆਮ ਜਨਤਾ 'ਤੇ ਮਾੜਾ ਅਸਰ ਨਹੀਂ ਪਵੇਗਾ। ਆਰਥਿਕ ਪੱਖੋਂ ਤੰਗ ਲੋਕਾਂ ਦੀ ਪੈਸੇ ਤੇ ਹੋਰ ਢੰਗ-ਤਰੀਕਿਆਂ ਨਾਲ ਮਦਦ ਕੀਤੀ ਜਾਏ। ਲੋਕਾਂ ਦੇ ਮਸਲੇ ਆਪਣੇ ਹੱਥਾਂ 'ਚ ਲੈ ਕੇ ਸਹੀ ਢੰਗ ਨਾਲ ਹੱਲ ਕਰਨ

ਦੀ ਕੋਸ਼ਿਸ਼ ਕਰੋ। ਇਸ ਨਾਲ ਆਪਾਂ ਲੋਕਾਂ ਦੀ ਹਮਦਰਦੀ ਤੇ ਹਮਾਇਤ ਹਾਸਲ ਕਰ ਸਕਾਂਗੇ.। ਲੋਕ ਸ਼ਕਤੀ ਸਭ ਤੋਂ ਵੱਡੀ ਤਾਕਤ ਏ ਜਿਹੜੀ ਹਰ ਜ਼ਾਲਮ ਸਰਕਾਰ ਦਾ ਤਖ਼ਤਾ ਪਲਟ ਸਕਦੀ ਏ। ਅਗਰ ਅਸੀਂ ਰਾਈਫ਼ਲਾਂ ਦੀ ਓਟ ਧਾਰ ਕੇ, ਲੋਕਾਂ ਵੱਲੋਂ ਮੂੰਹ ਮੋੜੀ ਰੱਖਿਆ ਤਾਂ ਹਾਰ ਦਾ ਮੂੰਹ ਵੇਖਣਾ ਪਏਗਾ। ਜੇ ਅਸੀਂ ਹੰਕਾਰੀ ਸੋਚ ਦਾ ਪੱਲਾ ਫੜੀ ਰੱਖਿਆ ਤਾਂ ਮਰਨ ਤੋਂ ਸਵਾਏ ਹਾਸਲ ਕੁਝ ਨਹੀਂ ਹੋਏਗਾ। ਲੋਕ ਸ਼ਕਤੀ ਦੀ ਹਮਾਇਤ ਤੋਂ ਬਿਨਾਂ ਅਸੀਂ ਰਾਜ-ਭਾਗ ਨਹੀਂ ਸੰਭਾਲ ਸਕਦੇ। ਬਾਕੀ ਗ਼ੱਦਾਰ, ਝੁੱਚੜ ਜਾਂ ਮੁਖ਼ਬਰ ਨੂੰ ਸਮੇਤ ਪਰਿਵਾਰ ਦੇ ਨਹੀਂ ਮਾਰਨਾ ਕਿਉਂਕਿ ਬਾਕੀ ਪਰਿਵਾਰ ਦਾ ਕੋਈ ਦੋਸ਼ ਨਹੀਂ। ਮਾਸੂਮ ਬੱਚਾ, ਭਾਵੇਂ ਝੁੱਚੜ ਦਾ ਹੈ ਜਾਂ ਮਹਾਂਪੁਰਸ਼ ਦਾ, ਉਹ ਨਿਰਦੋਸ਼ ਏ। ਉਸ ਨੂੰ ਕਤਲ ਕਰਨਾ ਗ਼ਲਤ ਏ। ਜੋ ਗ਼ਲਤੀ ਕਰਦਾ ਏ, ਉਹਨੂੰ ਇਕੱਲੇ ਨੂੰ ਮਾਰੋ। ਮੁਖ਼ਬਰ ਜਾਂ ਝੁੱਚੜ ਅਫ਼ਸਰ 'ਤੇ ਜਿੰਨਾ ਵੀ ਤਸ਼ੱਦਦ ਹੋਵੇ—ਕਰ ਲਉ। ਕੋਈ ਗੁਨਾਹ ਨਹੀਂ—ਕੋਈ ਪਾਪ ਨਹੀਂ। ਇੱਕ ਅੰਗਰੇਜ਼ ਲਿਖਾਰੀ ਐਚ.ਆਰ. ਹੈਗਰਟ ਲਿਖਦਾ ਏ: Those who betray land, they must manure it. ਭਾਵ ਜੋ ਜਨਮ ਭੂਮੀ ਨਾਲ ਦਗਾ ਕਰਦਾ ਐ, ਉਸ ਦੇ ਤਨ ਦੀ ਰੂੜੀ ਬਣਾ ਕੇ ਖੇਤਾਂ ਵਿੱਚ ਪਾ ਦੇਣੀ ਚਾਹੀਦੀ ਏ। ਵੈਸੇ ਤਾਂ ਐਹੋ ਜਹੇ ਦੁਸ਼ਟਾਂ ਦੀ ਰੂੜੀ ਵੀ ਖੇਤਾਂ ਵਿੱਚ ਪਾਉਣੀ ਹਾਨੀਕਾਰਕ ਏ। ਮਤੇ ਉਹਨਾਂ ਦੇ ਲਹੂ ਦੀ ਤਸੀਰ ਫ਼ਸਲ ਰਾਹੀਂ ਦੂਜੇ ਮਨੁੱਖਾਂ ਦੇ ਲਹੂ ਵਿੱਚ ਮਿਲ ਕੇ ਹੋਰ ਦੇਸ਼ ਧਰੋਹੀ ਪੈਦਾ ਨਾ ਕਰ ਸਕੇ। ਕੌਮ ਧ੍ਰੋਹੀ ਮਹਾਂ ਹਤਿਆਰਾ!" ਜਨਰਲ ਲਾਭ ਸਿੰਘ ਦਾ ਭਾਸ਼ਨ ਜਾਰੀ ਸੀ। ਉਹ ਵਿੱਚ-ਵਿੱਚ ਸਾਹ ਲੈਣ ਲਈ ਰੁਕਦਾ ਹੋਇਆ, ਸੁੱਕੇ ਬੁੱਲ੍ਹਾਂ 'ਤੇ ਜੀਭ ਫੇਰਦਾ ਸੀ।

ਬਾਕੀ ਸਾਰੇ ਧਿਆਨ ਨਾਲ ਸੁਣ ਰਹੇ ਸੀ।

"ਮੈਂ ਇਹ ਜੋ ਕਹਿ ਰਿਹਾ ਹਾਂ, ਇਸ 'ਤੇ ਤੁਸੀਂ ਅਮਲ ਕਰਨਾ ਏ। ਬਿਨਾਂ ਅਮਲ ਤੋਂ ਸਾਰੇ ਸਿਧਾਂਤ ਥੋਥੇ ਹਨ। ਰੋਟੀ-ਰੋਟੀ ਕਹਿਆਂ ਢਿੱਡ ਨਹੀਂ ਭਰਦਾ— ਢਿੱਡ ਰੋਟੀ ਖਾਣ ਨਾਲ ਈ ਭਰਦੇ। ਮੇਰਾ ਕਹਿਣਾ ਵੀ ਤਾਂ ਈ ਸਕਾਰਥਾ ਏ ਜੇ ਤੁਸੀਂ ਇਸ ਨੂੰ ਅਮਲੀ ਰੂਪ ਦਿਉਗੇ। ਇਹਨਾਂ ਸਾਰੀਆਂ ਗੱਲਾਂ 'ਚੋਂ ਅੱਧੀਆਂ ਵੀ ਲੜ ਬੰਨ੍ਹ ਲੋ ਤਾਂ ਮੈਂ ਸਮਝਾਂਗਾ ਅਸੀਂ ਪ੍ਰਾਪਤੀ ਵੱਲ ਵਧ ਰਹੇ ਹਾਂ। ਇਹ ਗੱਲਾਂ ਤਾਂ ਰੋਜ਼ਮਰ੍ਹਾ ਦੇ ਜੀਵਨ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਸੰਬੰਧੀ ਸਨ। ਪਰ ਹੁਣ ਗੱਲ ਅਗਲੇ ਪ੍ਰੋਗਰਾਮ ਦੀ ਤੁਰਦੀ ਏ।"

"ਅਗਲਾ ਪ੍ਰੋਗਰਾਮ ਕੀ ਏ?"

"ਸੁਣ ਲਵੋ: ਅਗਲਾ ਪ੍ਰੋਗਰਾਮ ਪੈਸਾ ਇਕੱਠਾ ਕਰਨ ਲਈ ਬੈਂਕ ਲੁੱਟਣ ਦਾ ਹੈ ਤਾਂ ਕਿ ਪੈਸਾ ਇਕੱਠਾ ਕਰਕੇ ਪੰਥਕ ਕਮੇਟੀ ਨੂੰ ਭੇਜਿਆ ਜਾਏ ਤੇ ਉਹ ਨਵੀਨਤਮ ਕਿਸਮ ਦੇ ਹਥਿਆਰ ਖ਼ਰੀਦ ਸਕਣ। ਬੈਂਕ ਲੁੱਟਣ ਤੋਂ ਪਹਿਲਾਂ ਕੁਝ ਬੰਦੇ ਖ਼ਰੀਦਣੇ ਹਨ ਤਾਂ ਕਿ ਉਹ ਪੈਸੇ ਦੇ ਲਾਲਚ ਵਿੱਚ ਆ ਕੇ ਆਪਾਂ ਨੂੰ ਬੈਂਕ



ਵਿੱਚ ਕੈਸ਼ ਹੋਣ ਦੀ ਜਾਣਕਾਰੀ ਦੇਣ। ਇਹ ਕੰਮ ਮੈਂ ਖੁਦ ਕਰਾਂਗਾ। ਬੈਂਕ ਲੁੱਟਣ ਦੇ ਸੰਬੰਧ ਵਿੱਚ 20 ਤਾਰੀਖ਼ ਨੂੰ ਏਸੇ ਜਗ੍ਹਾ ਮੀਟਿੰਗ ਹੋਏਗੀ। ਬਾਕੀ ਗੱਲਬਾਤ ਓਦੋਂ ਈ ਦੱਸੀ ਜਾਏਗੀ। ਸੋ ਅੱਜ ਦੀ ਮੀਟਿੰਗ ਏਥੇ ਬਰਖ਼ਾਸਤ ਕੀਤੀ ਜਾਂਦੀ ਏ: ਖ਼ਾਲਿਸਤਾਨ ਜ਼ਿੰਦਾਬਾਦ!" ਜਨਰਲ ਲਾਭ ਸਿੰਘ ਕਹਿ ਕੇ ਚੁੱਪ ਕਰ ਗਿਆ। ਉਹਦੇ ਮੱਥੇ 'ਤੇ ਬੇਫ਼ਿਕਰੀ ਘੁਲ ਰਹੀ ਸੀ।

"ਖ਼ਾਲਿਸਤਾਨ ਜ਼ਿੰਦਾਬਾਦ!" ਦੇ ਨਾਹਰੇ ਤੋਂ ਬਾਅਦ ਕੋਈ ਵੀ ਨਾ ਬੋਲਿਆ ਸਗੋਂ ਜਨਰਲ ਲਾਭ ਸਿੰਘ ਨੂੰ ਫ਼ਤਹਿ ਬੁਲਾ ਕੇ ਕੋਠੀ 'ਚੋਂ ਬਾਹਰ ਨਿਕਲ ਗਏ।

ਕੋਠੀ ਵਿੱਚ ਜਨਰਲ ਲਾਭ ਸਿੰਘ, ਸਤਨਾਮ ਸਿੰਘ ਬਾਵਾ ਤੇ ਬਲਵਿੰਦਰ ਸਿੰਘ ਹੀ ਰਹਿ ਗਏ। ਬਾਕੀ ਸਾਰੇ ਆਪੋ-ਆਪਣੇ ਟਿਕਾਣਿਆਂ ਵੱਲ ਤੁਰ ਗਏ।

ਸੂਰਜ ਡੁੱਬ ਗਿਆ ਸੀ।

ਹਨੇਰੇ ਦੀ ਪਤਲੀ ਜਿਹੀ ਚਾਦਰ ਪਸਰ ਰਹੀ ਸੀ ਜਿਹੜੀ ਸਾਰੀ ਕਾਇਨਾਤ ਨੂੰ ਆਪਣੀ ਬੁੱਕਲ ਵਿੱਚ ਸਮੇਟਣ ਦਾ ਯਤਨ ਕਰ ਰਹੀ ਸੀ।

## -16-

ਪਹਿਲੇ ਯੇ ਦੁਨੀਆਂ ਝੁਕਤੀ ਥੀ, ਤਕਦੀਰ ਕੇ ਆਗੇ।
ਅਬ ਤਕਦੀਰ ਭੀ ਝੁਕੇਗੀ, ਮੇਰੀ ਸ਼ਮਸ਼ੀਰ ਕੇ ਆਗੇ।

'ਪੈਸੇ ਦੀ ਸਮੱਸਿਆ ਬੜੀ ਪ੍ਰਬਲ ਸਮੱਸਿਆ ਏ। ਇਹਨੂੰ ਹੱਲ ਕਰਨ ਲਈ ਕੋਈ ਐਸੀ ਸਕੀਮ ਬਣਾਈ ਜਾਏ ਕਿ ਸਾਰੇ ਦੁੱਖ-ਦਰਦ ਦੂਰ ਹੋ ਜਾਣ। ਕੋਈ ਐਸਾ ਡਾਕਾ ਮਾਰਿਆ ਜਾਏ, ਜਿਸ ਨਾਲ ਦੁਬਾਰਾ ਬੈਂਕ ਲੁੱਟਣ ਦੀ ਜ਼ਰੂਰਤ ਹੀ ਨਾ ਪਵੇ। ਰੋਜ਼-ਰੋਜ਼ ਦੇ ਸਿੜੀ-ਸਿਆਪੇ ਨਾਲੋਂ ਇੱਕੋ ਦਿਨ ਈ ਕੰਡਾ ਕੱਢ ਲਿਆ ਜਾਏ ਤਾਂ ਠੀਕ ਐ।' ਜਨਰਲ ਲਾਭ ਸਿੰਘ ਸੋਚ ਰਿਹਾ ਸੀ। ਉਹ ਰੈਸਟ ਚੇਅਰ 'ਤੇ ਬੈਠਾ ਚਿੰਤਾ ਦੀ ਮੂਰਤ ਬਣਿਆ ਹੋਇਆ ਸੀ। ਉਹਦੀਆਂ ਅੱਧ-ਖੁੱਲ੍ਹੀਆਂ ਅੱਖਾਂ ਛੱਤ ਵੱਲ ਤੱਕ ਰਹੀਆਂ ਸਨ।

"ਟਰਨ.....ਟਰਨ.....ਟਰਨ.....।"

ਟੈਲੀਫ਼ੋਨ ਦੀ ਘੰਟੀ ਵੱਜੀ।

ਜਨਰਲ ਲਾਭ ਸਿੰਘ ਨੇ ਝੱਟ ਮਾਊਥਪੀਸ ਚੁੱਕਿਆ ਤੇ ਕੰਨ ਨਾਲ ਲਾ ਲਿਆ।

"ਹੈਲੋ!....."

"ਮੈਂ ਲਾਭ ਸਿੰਘ ਬੋਲ ਰਿਹਾਂ।"

"ਡਬਲ ਐਸ. ਲੁਧਿਆਣੇ ਤੋਂ!"

"ਹਾਂ ਬੋਲ—ਮੈਨੂੰ ਤੇਰੀ ਹੀ ਉਡੀਕ ਸੀ।" ਜਨਰਲ ਲਾਭ ਸਿੰਘ ਨੇ ਖ਼ੁਸ਼ੀ ਨਾਲ ਕਿਹਾ, ਉਹਨੂੰ ਚਾਅ ਚੜ੍ਹ ਗਿਆ ਸੀ।

"ਚਲੋ—ਉਡੀਕ ਤਾਂ ਖ਼ਤਮ ਹੋਈ। ਹੁਣ ਅੱਗੇ ਸੁਣ ?" ਡਬਲ ਐਸ. ਨੇ ਆਸਾ-ਪਾਸਾ ਦੇਖ ਕੇ, ਮਤਲਬ ਦੀ ਗੱਲ ਕਰਨੀ ਸ਼ੁਰੂ ਕੀਤੀ।

"ਹਾਂ—ਬੋਲ," ਜਨਰਲ ਲਾਭ ਸਿੰਘ ਸੁਚੇਤ ਹੋ ਗਿਆ।

ਡਬਲ ਐਸ. ਨੇ ਖ਼ਾਲਿਸਤਾਨੀ ਕੋਡਵਰਡ ਵਿੱਚ ਸਾਰੀ ਗੱਲ ਸਮਝਾ ਦਿੱਤੀ। ਡਬਲ ਐਸ. ਕੌਣ ਸੀ ? ਉਹ ਕੀ ਕਰਦਾ ਸੀ ? ਇਹਦੇ ਬਾਰੇ ਤਾਂ ਜਨਰਲ ਲਾਭ ਸਿੰਘ ਈ ਜਾਣਦਾ ਸੀ। ਹਾਂ—ਉਹਦਾ ਝੁਕਾਅ ਖਾੜਕੂ ਸਿੰਘਾਂ ਵੱਲ ਸੀ। ਉਹ ਵੇਲੇ-ਕੁਵੇਲੇ ਖਾੜਕੂਆਂ ਨੂੰ ਸੂਹ ਦੇਂਦਾ ਰਹਿੰਦਾ ਸੀ।

"ਲਾਭ ਸਿੰਘ !"

"ਹਾਂ—ਮਿਸਟਰ ਡਬਲ ਐਸ. !"

"ਖ਼ੁਸ਼ਖ਼ਬਰੀ ਤਾਂ ਤੂੰ ਸੁਣ ਲਈ ਅਰ ਉਮੀਦ ਏ ਕਿ ਤੈਨੂੰ ਪਸੰਦ ਵੀ ਆਈ ਹੋਊ।"

"ਤੇਰੀ ਸੋਚ ਸੈਂਟ-ਪ੍ਰਸੈਂਟ ਸਹੀ ਏ।"

"ਫਿਰ ਮੇਰਾ ਹਿੱਸਾ ?"

"ਮਿਲ ਜਾਏਗਾ।"

"ਕਦੋਂ ਅਰ ਕਿੰਨਾ ?"

"ਕੰਮ ਹੋਣ ਤੋਂ ਬਾਅਦ—ਇੱਕ ਲੱਖ !"

"ਥੋੜਾ ਐ।"

"ਦੋ ਲੱਖ !"

"ਨਹੀਂ।"

'ਠੀਕ ਐ—ਤਿੰਨ ਲੱਖ ਸਹੀ।"

"ਅਜੇ ਵੀ ਥੋੜਾ ਘੱਟ.....।"

"ਜ਼ਿਆਦਾ ਲਾਲਚ ਕਰਨਾ ਠੀਕ ਨਹੀਂ ਹੁੰਦਾ—ਮਿਸਟਰ !" ਜਨਰਲ ਲਾਭ ਸਿੰਘ ਗੱਲ ਵਿਚਕਾਰੋਂ ਕੱਟ ਕੇ ਬੋਲਿਆ—"ਕਈ ਵਾਰ ਬੰਦਾ ਲਾਲਚ ਬਦਲੇ ਮੌਤ ਦੇ ਮੂੰਹ ਵਿੱਚ ਚਲਾ ਜਾਂਦੈ। ਗਰੀਬੀ ਡੈਂਗ ਦੀ ਕਹਾਣੀ ਤੂੰ ਪੜ੍ਹੀ ਹੋਏਗੀ ਕਿ ਲਾਲਚ ਪੌਲਿਓਂ ਵੀ ਲੈ ਜਾਂਦਾ ਏ।" ਜਨਰਲ ਲਾਭ ਸਿੰਘ ਨੇ ਸੁਣਾਈ ਕੀਤੀ ਤਾਂ ਕਿ ਡਬਲ ਐਸ. ਅੱਗੇ ਨਾ ਵਧੇ। ਅੱਗੇ ਵਧਣਾ ਮੌਤ ਨੂੰ ਸੱਦਾ ਦੇਣਾ ਸੀ।

"ਨਹੀਂ.....ਨਹੀਂ.....ਲਾਭ ਸਿੰਹਾਂ ! ਤੂੰ ਗ਼ਲਤ ਨਾ ਸਮਝ ਮੈਨੂੰ.....।"

"ਮੈਂ ਤਾਂ ਗ਼ਲਤ ਨਹੀਂ ਸਮਝਦਾ, ਸਗੋਂ ਤੂੰ ਆਪ ਈ ਗ਼ਲਤ ਹੋ ਰਿਹਾ ਏਂ।"

"ਹੋਰ ਕੋਈ ਸੇਵਾ ?" ਡਬਲ ਐਸ. ਨੇ ਪੁੱਛਿਆ।

"ਬੱਸ—ਤੇਰੀ ਘਰਵਾਲੀ ਜਿਊਂਦੀ-ਵਸਦੀ ਰਹੇ।" ਜਨਰਲ ਲਾਭ ਸਿੰਘ ਨੇ ਚੋਟ ਮਾਰਨ ਦੀ ਅਸੰਭਵ ਜਿਹੀ ਕੋਸ਼ਿਸ਼ ਕੀਤੀ।



ਡਬਲ ਐਸ. ਨੇ ਹੱਸ ਕੇ ਫ਼ੋਨ ਕੱਟ ਦਿੱਤਾ।

'ਵਾਹ ਉਏ ਤੇਰੇ ਰੱਬਾ ! ਵਿਸ਼ਵਾਸ ਤਾਂ ਨਹੀਂ ਸੀ, ਪਰ ਤੂੰ ਦਿਆਲ ਹੋ ਈ ਗਿਆ ਏਂ, ਹੋਣਾ ਵੀ ਚਾਹੀਦਾ ਸੀ। ਅਗਰ ਇਹ ਡਾਕਾ ਸਫਲਤਾ-ਪੂਰਵਕ ਵੱਜ ਗਿਆ ਤਾਂ ਲਹਿਰਾਂ-ਬਹਿਰਾਂ ਹੋ ਜਾਣਗੀਆਂ। ਸਾਰੇ ਵਾਧੇ-ਘਾਟੇ ਪੂਰੇ ਹੋ ਜਾਣਗੇ।' ਜਨਰਲ ਲਾਭ ਸਿੰਘ ਸੋਚ ਰਿਹਾ ਸੀ। ਉਹ ਖ਼ੁਸ਼ੀ ਨਾਲ ਚੌੜਾ ਹੁੰਦਾ ਜਾ ਰਿਹਾ ਸੀ। ਉਹਦਾ ਦਿਲ ਪਾਟਣ ਨੂੰ ਕਰਦਾ ਸੀ।

'ਕੋਈ ਸਕੀਮ ?' ਉਸ ਆਪਣੇ-ਆਪ ਨੂੰ ਸੁਆਲ ਕੀਤਾ।

'ਹਾਂ—ਸਕੀਮ ਵੀ ਕੋਈ ਐਸੀ ਸਾਲਿਡ ਹੋਣੀ ਚਾਹੀਦੀ ਏ, ਜਿਸ ਨਾਲ ਕੰਮ ਕਰਕੇ ਅਰਾਮ ਨਾਲ ਨਿਕਲਿਆ ਜਾਏ।' ਮਨ ਨੇ ਉੱਤਰ ਮੋੜਿਆ।

ਲਾਭ ਸਿੰਘ ਵਿਰੋਧੀ ਤੇ ਹਮਾਇਤੀ ਖ਼ਿਆਲਾਂ ਦੀ ਕਸ਼ਮਕਸ਼ ਵਿੱਚ ਬੜਾ ਚਿਰ ਉਲਝਿਆ ਰਿਹਾ। ਉਹ ਸਕੀਮ ਘੜਦਾ। ਫਿਰ ਉਸ 'ਤੇ ਵਿਚਾਰ ਕਰਦਾ। ਨਫ਼ੇ-ਨੁਕਸਾਨ ਬਾਰੇ ਸੋਚਦਾ। ਅਗਰ ਉਹ ਨੁਕਸਾਨਦੇਹ ਹੁੰਦੀ ਤਾਂ ਉਹਦਾ ਬਾਈਕਾਟ ਕਰਦਾ। ਅੰਤ ਇੱਕ ਸਕੀਮ ਉਹਦੇ ਜ਼ਿਹਨ ਵਿੱਚ ਆਈ, ਜਿਹੜੀ ਸੌ ਫ਼ੀਸਦੀ ਸਫਲ ਹੋ ਸਕਦੀ ਸੀ, ਪਰ ਕੁਝ ਬੰਦੇ ਜ਼ਿਆਦਾ ਚਾਹੀਦੇ ਸੀ।

'ਜੇ ਇਸ ਕੰਮ ਲਈ ਬੱਬਰਾਂ ਨੂੰ ਨਾਲ ਰਲਾਇਆ ਜਾਏ ਤਾਂ ਕਿਵੇਂ ਰਹੇਗਾ ?' ਉਸ ਆਪਣੇ-ਆਪ 'ਤੇ ਦੁਬਾਰਾ ਸੁਆਲ ਕੀਤਾ।

'ਬਿਲਕੁਲ ਠੀਕ—ਬੱਬਰਾਂ ਨੂੰ ਅੱਜੇ ਈ ਸੂਚਿਤ ਕਰ ਦੇਣਾ ਚਹੀਦਾ ਏ।' ਉਸ ਉੱਤਰ ਮੋੜਿਆ। ਹੁਣ ਉਹਦੇ ਚਿਹਰੇ 'ਤੇ ਖ਼ੁਸ਼ੀ ਦੇ ਚਿੰਨ੍ਹ ਸਪੱਸ਼ਟ ਦਿਖਾਈ ਦੇ ਰਹੇ ਸੀ।

'ਹਾਂ—ਦੇਰੀ ਬਰਬਾਦੀ ਦੀ ਮਾਂ ਏ।'

'ਡਬਲ ਐਸ਼ ! ਤਿੰਨ ਲੱਖ !! ਤਿੰਨ ਲੱਖ ਦੀਆਂ ਅੱਠ ਸਾਲਟਾਂ ਆਉਣਗੀਆਂ। ਇਹਦਾ ਕੰਡਾ ਕੱਢ ਵੀ ਨਾ ਦੇਈਏ, ਪਰ ਨਹੀਂ—ਲਾਭ ਸਿੰਘਾ ! ਇਹ ਤਾਂ ਸਰਾਸਰ ਜ਼ਿਆਦਤੀ ਏ। ਮਿੱਠਾ ਧੋਖਾ—ਬੁੱਕਲ ਵਿੱਚ ਬਹਿ ਕੇ ਮਾਰਿਆ ਡੰਗ ! ਡਬਲ ਐਸ. ਦਾ ਕਤਲ ਹਾਨੀਕਾਰਕ ਏ। ਐਸੇ ਵਫ਼ਾਦਾਰ ਬੰਦੇ ਰੋਜ਼ ਮਿਲਣੇ ਮੁਸ਼ਕਲ ਹਨ। ਨਾਲੇ ਤੂੰ ਉਹਦਾ ਲੂਣ ਖਾ ਚੁਕੈਂ—ਲੂਣ ਹਰਾਮੀ ਬਣੇਂਗਾ। ਨਹੀਂ—ਹਰਗ਼ਿਜ਼ ਨਹੀਂ। ਫਿਰ ਉਹਦਾ ਕੰਡਾ ਕੱਢਣ ਦੀ ਕਿਵੇਂ ਸੋਚੀ ? ਉਹ ਤੇਰੇ 'ਤੇ ਵਿਸ਼ਵਾਸ ਕਰਦੈ—ਵਿਸ਼ਵਾਸਘਾਤ ਕਰੇਂਗਾ। ਡਬਲ ਐਸ. ਦੀਆਂ ਕੁੜੀਆਂ ਤੇ ਮੁੰਡਾ ਤੈਨੂੰ 'ਅੰਕਲ ਜੀ' ਤੋਂ ਬਗ਼ੈਰ ਬੋਲਦੇ ਨਹੀਂ। ਕੀ ਉਹਨਾਂ ਨੂੰ ਯਤੀਮ ਕਰੇਂਗਾ ? ਨਹੀਂ—ਨਹੀਂ, ਇਹ ਮੈਂ ਕੀ ਊਟ-ਪਟਾਂਗ ਸੋਚੀ ਜਾ ਰਿਹਾਂ। ਵਾਹ ਉਏ ਲਾਭ ਸਿੰਘਾ ! ਕਲਗੀਧਰ ਦਾ ਸਿੰਘ ਵਿਸ਼ਵਾਸਘਾਤੀ ਨਹੀਂ ਹੋ ਸਕਦਾ। ਧੋਖੇਬਾਜ਼ ਨਹੀਂ ਹੋ ਸਕਦਾ। ਨਿਮਕ-ਹਰਾਮੀ ਨਹੀਂ ਬਣ ਸਕਦਾ। ਡਬਲ ਐਸ. ਦਾ ਤਿੰਨ ਲੱਖ ਪੱਕਾ ਕਿਉਂਕਿ ਤੂੰ ਜ਼ੁਬਾਨ ਕਰ ਚੁੱਕਾ ਏਂ। ਗੁਰੂ ਦਾ ਸਿੰਘ ਕੀਤੇ ਵਚਨ ਤੋਂ ਭੱਜਦਾ

ਨਹੀਂ, ਸਗੋਂ ਜਾਨ ਦੇ ਕੇ ਵੀ ਪੂਰਾ ਕਰਦਾ ਏ। ਉਹਦਾ ਤਿੰਨ ਲੱਖ ਪੱਕਾ ਏ!' ਜਨਰਲ ਲਾਭ ਸਿੰਘ ਮਨ ਵਿੱਚ ਸੋਚ ਰਿਹਾ ਸੀ। ਉਸ ਡਬਲ ਐਸ. ਨੂੰ ਤਿੰਨ ਲੱਖ ਦੇਣਾ ਕਬੂਲ ਕਰ ਲਿਆ।

'ਮੈਂ ਵੀ ਬੇਕਾਰ ਸੋਚਾਂ ਵਿੱਚ ਜਜ਼ਬ ਹੋ ਗਿਆਂ। ਸਕੀਮ ਬਣਾਈ ਏ, ਪਰ ਡਿਊਟੀਆਂ ਲਾਉਣੀਆਂ ਬਾਕੀ ਹਨ। ਕੁਝ ਬੰਦੇ ਬੱਬਰਾਂ ਦੇ ਹੋਣਗੇ ਤੇ ਕੁਝ ਕਮਾਂਡੋ ਫੋਰਸ ਦੇ।.....' ਜਨਰਲ ਲਾਭ ਸਿੰਘ ਨੇ ਲੈਟਰ-ਪੈਡ ਚੁੱਕਿਆ ਤੇ ਲਿਖਣ ਲੱਗ ਪਿਆ। ਉਹ ਦਵਾ-ਦਵ ਲਿਖੀ ਜਾਂਦਾ ਸੀ।

20 ਤਾਰੀਖ਼ ਨੂੰ ਹੋਈ ਮੀਟਿੰਗ ਵਿੱਚ ਜੋ ਪਲੈਨ ਬਣਾਇਆ ਗਿਆ ਸੀ ਉਹ ਬੜੀ ਸਫਲਤਾ ਨਾਲ ਸਿਰੇ ਚੜ੍ਹ ਗਿਆ ਸੀ। ਇਸ ਪਲੈਨ ਵਿੱਚ ਬੈਂਕ ਡਕੈਤੀਆਂ ਸਨ।

ਪਹਿਲਾ ਡਾਕਾ 28 ਅਕਤੂਬਰ, 1986 ਨੂੰ ਜਲੰਧਰ ਮਾਰਿਆ ਗਿਆ। ਭਾਰਤ ਨਗਰ ਚੌਕ, ਪੰਜਾਬ ਆਰਮਡ ਪੁਲੀਸ, ਸਿਵਲ ਲਾਈਨਜ਼ ਦੀ ਪੰਜਾਬ ਨੈਸ਼ਨਲ ਬੈਂਕ 'ਚੋਂ ਸਵਾ ਲੱਖ ਲੁੱਟਿਆ। ਇਸ ਤੋਂ ਤਿੰਨ ਦਿਨ ਬਾਅਦ ਦੂਜਾ ਡਾਕਾ 31 ਅਕਤੂਬਰ, 1986 ਨੂੰ ਮਾਰਿਆ। ਜਨਰਲ ਲਾਭ ਸਿੰਘ ਨੇ ਸਾਥੀਆਂ ਸਮੇਤ ਤਲਵਾੜੇ (ਹੁਸ਼ਿਆਰਪੁਰ) ਦੀ ਸਟੇਟ ਬੈਂਕ 'ਚੋਂ 21 ਲੱਖ, 70 ਹਜ਼ਾਰ ਰੁਪਏ ਲੁੱਟ ਲਏ। ਇਸ ਘਟਨਾ ਵਿੱਚ ਬੈਂਕ ਦਾ ਗਾਰਡ, ਬੈਂਕ ਮੈਨੇਜਰ ਤੇ ਇੱਕ ਰਾਹਗੀਰ ਮਾਰਿਆ ਗਿਆ।

ਇੱਕ ਸਿੰਘ ਜ਼ਖਮੀ ਹੋ ਗਿਆ ਜਿਸਨੂੰ ਪੁਲੀਸ ਨੇ ਗ੍ਰਿਫ਼ਤਾਰ ਕਰ ਲਿਆ।

ਉਹਦਾ ਨਾਮ ਸਤਨਾਮ ਸਿੰਘ ਸੀ।

'ਸਰਦਾਰ ਮਨਬੀਰ ਸਿੰਘ ਚਹੇੜੂ ਉਰਫ ਜਨਰਲ ਹਰੀ ਸਿੰਘ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਮੁਖੀ ਫ਼ਰਾਰ!'

ਇਹ ਪਹਿਲੀ ਖ਼ਬਰ ਸੀ।

''ਤਰਸੇਮ ਸਿੰਘ ਕੋਹਾੜ ਤੇ ਸੁਖਦੇਵ ਸਿੰਘ ਸੁੱਖਾ ਪੁਲੀਸ ਮੁਕਾਬਲੇ ਵਿੱਚ ਹਲਾਕ!'

ਇਹ ਦੂਸਰੀ ਖ਼ਬਰ ਸੀ।

'ਪੰਥਕ ਕਮੇਟੀ ਦਾ ਖ਼ਤਰਨਾਕ ਮੈਂਬਰ ਅਰੂੜ ਸਿੰਘ ਫ਼ਰਾਰ!'

ਇਹ ਤੀਸਰੀ ਖ਼ਬਰ ਸੀ।

ਖ਼ਬਰਾਂ ਤਾਂ ਹੋਰ ਵੀ ਬੜੀਆਂ ਸਨ। ਪਰ ਇਹ ਕੁਝ ਜ਼ਿਆਦਾ ਹੀ ਮਹੱਤਵਪੂਰਨ ਸਨ। ਕੀ ਜਨਰਲ ਹਰੀ ਸਿੰਘ ਤੇ ਅਰੂੜ ਸਿੰਘ ਸੱਚਮੁੱਚ ਫਰਾਰ ਹੋ ਗਏ? ਜਾਂ ਕੋਹਾੜ ਤੇ ਸੁੱਖਾ ਮੁਕਾਬਲੇ ਵਿੱਚ ਕਿਵੇਂ ਮਰੇ? ਹਰ ਕੋਈ ਜਾਨਣਾ ਚਾਹੁੰਦਾ ਸੀ। ਇਹ ਚਾਰ ਕਤਲ ਬੜੀ ਡੂੰਘੀ ਸਾਜ਼ਿਸ਼ ਦਾ ਸਿੱਟਾ ਸੀ। ਉਹ ਸਾਜ਼ਿਸ਼ ਕਿੱਥੋਂ ਤੁਰੀ ਤੇ ਕਿਥੇ ਰੁਕੀ? ਪਤਾ ਲਗਾਉਣਾ ਅਤਿ ਜ਼ਰੂਰੀ ਸੀ।



ਕੋਹਾੜ ਤੇ ਸੁੱਖਾ ਮੁਕਾਬਲੇ ਵਿੱਚ ਹਲਾਕ! ਪੁਲੀਸ ਨੇ ਇਸ ਮੁਕਾਬਲੇ ਦੀ ਕਹਾਣੀ ਇਸ ਤਰ੍ਹਾਂ ਘੜੀ ਕਿ ਪੁਲੀਸ ਤਰਸੇਮ ਸਿੰਘ ਕੋਹਾੜ ਤੇ ਸੁਖਦੇਵ ਸਿੰਘ ਸੁੱਖੇ ਨੂੰ ਹਥਿਆਰਾਂ ਦੀ ਬਰਾਮਦੀ ਕਰਾਉਣ ਲਈ ਡੇਰਾ ਬਾਬਾ ਨਾਨਕ ਸੈਕਟਰ ਵਿੱਚ ਲਿਜਾ ਰਹੀ ਸੀ। ਜਿਸ 'ਤੇ ਦੋਵੇਂ ਖ਼ਤਰਨਾਕ ਦਹਿਸ਼ਤਗਰਦ ਜੀਪ 'ਚੋਂ ਛਾਲਾਂ ਮਾਰ ਕੇ ਫ਼ਰਾਰ ਹੋ ਗਏ, ਪਰ ਅੱਗੇ ਪੁਲ 'ਤੇ ਨਾਕਾ ਪਾਰਟੀ ਨਾਲ ਮੁੱਠ-ਭੇੜ ਵਿੱਚ ਮਾਰੇ ਗਏ। ਹੈ ਨਾ ਬਿਲਕੁਲ ਕਾਲਪਨਿਕ ਕਹਾਣੀ! ਕੋਲ ਕੋਈ ਹਥਿਆਰ ਨਹੀਂ। ਹੱਥਕੜੀਆਂ ਵੀ ਲੱਗੀਆਂ ਹਨ, ਪਰ ਪੁਲ 'ਤੇ ਮੁਕਾਬਲਾ ਹੋ ਰਿਹਾ ਏ। ਸ਼ਾਇਦ ਅਜਿਹੀ ਖ਼ੂਬਸੂਰਤ ਕਹਾਣੀ ਤੁਸੀਂ ਅਜੇ ਤੱਕ ਕਿਸੇ ਵੀ ਹਿੱਟ ਫ਼ਿਲਮ 'ਚ ਨਹੀਂ ਤੱਕੀ ਹੋਣੀ।

ਜਨਰਲ ਲਾਭ ਸਿੰਘ ਦੀ ਆਤਮਾ ਇਹਨਾਂ ਚਾਰਾਂ ਕਤਲਾਂ ਨਾਲ ਤੜਫ ਉੱਠੀ। ਉਹ ਵਿਆਕੁਲ ਹੋ ਗਿਆ, ਉਹਦਾ ਚਿੱਤ ਕਰਦਾ ਸੀ ਕਿ ਸਾਰਾ ਪੁਲੀਸ ਮਹਿਕਮਾ ਬੰਬ ਮਾਰ ਕੇ ਉੱਡਾ ਦਿਆਂ ਪਰ ਉਹ ਰੁਕ ਗਿਆ।

ਕੁਝ ਚਿਰ ਬਾਅਦ ਉਹਦਾ ਮਾਨਸਿਕ ਤਣਾਅ ਘੱਟ ਗਿਆ। ਵਿਗੜਿਆ ਹੋਇਆ ਬੈਲੈਂਸ ਭਾਵ ਸੰਤੁਲਨ ਠੀਕ ਹੋ ਗਿਆ। ਹੁਣ ਉਹ ਠੰਡੇ ਦਿਮਾਗ਼ ਨਾਲ ਸੋਚ ਰਿਹਾ ਸੀ। ਪਰ ਕੋਈ ਵੀ ਸਿਰਾ ਨਹੀਂ ਸੀ ਲੱਭ ਰਿਹਾ।

ਜਨਰਲ ਲਾਭ ਸਿੰਘ ਨੇ ਫ਼ੈਸਲਾ ਕਰ ਲਿਆ ਕਿ ਉਹ ਇਸ ਸਾਜ਼ਿਸ਼ ਦੀ ਤਫ਼ਤੀਸ਼ ਜ਼ਰੂਰ ਕਰੇਗਾ। ਸਾਜ਼ਿਸ਼ ਤੋਂ ਪਰਦਾ ਉੱਠਣਾ ਜ਼ਰੂਰੀ ਸੀ। ਇਸ ਸੰਬੰਧ ਵਿੱਚ ਜਨਰਲ ਲਾਭ ਸਿੰਘ ਨੇ ਇੱਕ ਮੀਟਿੰਗ ਸੱਦੀ। ਮੀਟਿੰਗ ਵਿੱਚ ਚਹੁੰ ਸਿੰਘਾਂ ਦੀ ਸ਼ਹੀਦੀ ਦਾ ਮਸਲਾ ਉਠਾਇਆ ਗਿਆ। ਕੁਝ ਵਿਚਾਰ-ਵਟਾਂਦਰੇ ਮਗਰੋਂ ਇੱਕ ਜਾਂਚ ਕਮੇਟੀ ਨਿਯੁਕਤ ਕਰਨ ਦਾ ਫ਼ੈਸਲਾ ਹੋਇਆ। ਜਾਂਚ ਕਮੇਟੀ ਵਿੱਚ ਪੰਜ ਮੈਂਬਰ ਨਿਯੁਕਤ ਕੀਤੇ ਗਏ। ਫੋਰਸ ਵੱਲੋਂ ਜਾਂਚ ਕਮੇਟੀ ਨੂੰ ਹਰ ਪ੍ਰਕਾਰ ਦੇ ਸ਼ਸਤਰਾਂ ਨਾਲ ਲੈੱਸ ਕਰਕੇ ਜਾਂਚ ਕਰਨ ਦੀ ਆਗਿਆ ਦੇ ਦਿੱਤੀ।

ਕਮੇਟੀ ਆਪਣੇ ਕੰਮ ਵਿੱਚ ਰੁੱਝ ਗਈ।

ਸੰਨ ਛਿਆਸੀ ਦਾ ਪਿਛਲਾ ਪੱਖ ਤੇ ਸੰਨ ਸਤਾਸੀ ਦਾ ਪਹਿਲਾ ਪੱਖ ਸਿੰਘਾਂ ਦੀ ਚੜ੍ਹਦੀ ਕਲਾ ਦਾ ਸਮਾਂ ਸੀ। ਇਹਨਾਂ ਦਿਨਾਂ ਵਿੱਚ ਪੰਜਾਬ ਵਿੱਚ ਸਿੰਘਾਂ ਦਾ ਪੂਰਾ ਬੋਲ-ਬਾਲਾ ਸੀ। ਹਰ ਰੋਜ਼ ਅੰਮ੍ਰਿਤ-ਸੰਚਾਰ ਹੁੰਦਾ। ਸੈਂਕੜੇ ਲੋਕ ਅੰਮ੍ਰਿਤ ਛਕ ਕੇ ਸਿੰਘ ਸਜਦੇ। ਥੋੜ੍ਹੇ ਚਿਰ ਵਿੱਚ ਹੀ ਇਉਂ ਜਾਪਣ ਲੱਗ ਪਿਆ ਜਿਵੇਂ ਸਾਰਾ ਸਿੱਖ ਜਗਤ ਹੀ ਅੰਮ੍ਰਿਤਧਾਰੀ ਹੋ ਜਾਏਗਾ।

ਇਸ ਸਮੇਂ ਦੌਰਾਨ ਜੁਝਾਰੂ ਸਿੰਘਾਂ ਨੇ ਤੇਰਾਂ ਨੁਕਾਤੀ ਪ੍ਰੋਗਰਾਮ ਉਲੀਕਿਆ। ਇਹ ਪ੍ਰੋਗਰਾਮ ਉਲੀਕਦਿਆਂ ਸਾਰ ਹੀ ਲਾਗੂ ਕਰ ਦਿੱਤਾ। ਤੇਰਾਂ ਨੁਕਾਤੀ ਪ੍ਰੋਗਰਾਮ ਦੇ ਪੋਸਟਰ 'ਚੇਤਾਵਨੀ' ਦੇ ਨਾਂ ਹੇਠ ਹਰ ਸ਼ਹਿਰ, ਹਰ ਮਹੱਲੇ, ਹਰ ਬਸਤੀ ਤੇ ਹਰ ਪਿੰਡ ਵਿੱਚ ਲਾ ਦਿੱਤੇ। ਇਹ ਪੋਸਟਰ ਇਸ ਤਰ੍ਹਾਂ ਸੀ।

ਪਾਠਕਾਂ ਦੀ ਜਾਣਕਾਰੀ ਲਈ ਹੂ-ਬ-ਹੂ ਲਿਖ ਰਿਹਾਂ :

ੴ ਵਾਹਿਗੁਰੂ ਜੀ ਕੀ ਫਤਹਿ ॥

ਦੇਗ ਤੇਗ ਫਤਹਿ !! ਪੰਥ ਕੀ ਜੀਤ !!

ਜੇ ਜੀਵੈ ਪਤੀ ਲਥੀ ਜਾਇ ॥

ਸਭਿ ਹਰਾਮ ਜੇਤਾ ਕਿਛੁ ਖਾਇ ॥

ਖ਼ਾਲਿਸਤਾਨ ਜ਼ਿੰਦਾਬਾਦ !

ਹਿੰਦੂ ਸਮਾਜ ਵੱਲੋਂ ਸਿੱਖ ਕੌਮ ਨੂੰ ਖ਼ਤਮ ਕਰਨਾ, ਸਿੱਖ ਨੌਜਵਾਨਾਂ ਨੂੰ ਨਸ਼ਿਆਂ 'ਤੇ ਲਾਉਣਾ ਅਤੇ ਉਹਨਾਂ ਵਿੱਚ ਬੁਰਿਆਈਆਂ ਪੈਦਾ ਕਰਕੇ ਉਹਨਾਂ ਨੂੰ ਬਦਨਾਮ ਕਰਨ ਲਈ ਚਾਲਾਂ ਚੱਲੀਆਂ ਜਾ ਰਹੀਆਂ ਹਨ ਜਿਹਨਾਂ ਤੋਂ ਸਿੱਖ ਪੰਥ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ। ਹੇਠ ਲਿਖੀਆਂ ਕੁਰੀਤੀਆਂ ਤੋਂ ਬਾਜ ਨਾ ਆਉਣ ਵਾਲਿਆਂ ਨੂੰ ਸਜ਼ਾਏ ਮੌਤ ਦਿੱਤੀ ਜਾਏਗੀ :

**ਖ਼ਾਲਿਸਤਾਨ ਕਮਾਂਡੋ ਫੋਰਸ ਵੱਲੋਂ ਚੇਤਾਵਨੀ :**

1. ਜੋ ਅੰਮ੍ਰਿਤ ਛਕ ਕੇ ਨਸ਼ਿਆਂ ਦੀ ਵਰਤੋਂ ਕਰਦੇ ਹਨ;
2. ਜੋ ਲੋਕ ਸ਼ਰਾਬ ਵੇਚਦੇ ਤੇ ਕੱਢਦੇ ਹਨ;
3. ਜੋ ਲੋਕ ਜੁਝਾਰੂ ਸਿੰਘਾਂ ਦੀ ਮੁਖ਼ਬਰੀ ਕਰਦੇ ਹਨ;
4. ਜੋ ਲੋਕ ਗੁਰੂ ਦੀ ਬਖ਼ਸ਼ੀ ਹੋਈ ਮੋਹਰ ਕੇਸਾਂ ਨੂੰ ਕਤਲ ਕਰਦੇ ਤੇ ਕਰਾਉਂਦੇ ਹਨ;
5. ਜੋ ਬੁੱਚੜ ਤੇ ਝਟਕਈ ਜੀਵ ਹੱਤਿਆ ਕਰਦੇ ਹਨ;
6. ਜੋ ਵੀ ਪੁਲੀਸ ਵਾਲਾ, ਪਟਵਾਰੀ, ਬਿਜਲੀ ਵਾਲਾ, ਰਜਿਸਟਰੀ ਕਲਰਕ, ਬੀ.ਡੀ.ਓ. ਜਾਂ ਤਹਿਸੀਲ ਵਿੱਚ ਹੋਰ ਕਰਮਚਾਰੀ ਰਿਸ਼ਵਤ ਲੈਂਦੇ ਹਨ; ਉਹਨਾਂ ਦੀ ਰਿਪੋਰਟ ਸਿੱਖ ਸਟੂਡੈਂਟਸ ਫੈਡਰੇਸ਼ਨ ਗੁਰਜੀਤ ਸਿੰਘ ਦੇ ਦਫ਼ਤਰ ਦਰਜ ਕਰਾਓ।
7. ਦਾਜ ਲੈਣ ਤੇ ਦੇਣ ਵਾਲੇ ਅਤੇ ਬੈਂਡਾਂ, ਵਿਆਹ ਸ਼ਾਦੀਆਂ ਵਿੱਚ ਗੰਦੇ ਗੀਤ ਗਾਉਣ ਵਾਲੇ ਅਤੇ ਗੰਦਾ ਲਿਟਰੇਚਰ ਲਿਖਣ ਵਾਲਿਆਂ ਨੂੰ;
8. 11 ਆਦਮੀਆਂ ਤੋਂ ਵੱਧ ਜੰਞ ਖੜਨ ਵਾਲਿਆਂ ਨੂੰ;
9. ਜੋ ਵਿਆਹ ਸ਼ਾਦੀਆਂ 'ਚ ਸਰਾਬ ਪੀ ਕੇ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਜਾਂਦੇ ਹਨ;
10. ਮੜ੍ਹੀ-ਮਸਾਣਾਂ, ਰਾਧਾਸੁਆਮੀ, ਢੋਂਗੀਆਂ ਵਾਲੇ ਕੋਲ ਜਾਣ ਵਾਲੇ, ਜਾਦੂ-ਟੂਣੇ, ਜਗਰਾਤੇ ਆਦਿ ਨੂੰ ਮੰਨਣ ਵਾਲਿਆਂ ਨੂੰ ਤੇ ਹਿੰਦੂਆਂ ਦੀ ਜਾਇਦਾਦ ਖਰੀਦਣ ਵਾਲੇ;



11. ਉਹ ਲੋਕ ਜੋ ਸ਼ਰਾਬ ਦੇ ਠੇਕੇ ਖਰੀਦਦੇ ਹਨ ਜਾਂ ਰਾਗੀ-ਢਾਡੀ, ਪ੍ਰਚਾਰਕ, ਗ੍ਰੰਥੀ, ਸਰਕਾਰੀ ਮੁਲਾਜ਼ਮ ਆਦਿ ਜੋ ਸ਼ਰਾਬ ਪੀਂਦੇ ਹਨ;
12. ਜੋ ਪਿੰਡਾਂ ਸ਼ਹਿਰਾਂ ਵਿੱਚ ਤਮਾਕੂ, ਬੀੜੀਆਂ, ਸਿਗਰਟਾਂ, ਅਫ਼ੀਮ ਵੇਚਦੇ ਹਨ;
13. ਜੋ ਲੋਕ ਨਜਾਇਜ਼ ਚਿੱਠੀਆਂ ਭੇਜ ਕੇ ਪੈਸੇ ਲੈਂਦੇ ਹਨ ਤੇ ਅੰਮ੍ਰਿਤਧਾਰੀ ਜਾਂ ਦੂਸਰੇ ਸਿੱਖਾਂ ਦੇ ਘਰ ਡਾਕੇ ਮਾਰਦੇ ਹਨ, ਜਾਂ ਲੁੱਟਾਂ-ਖੋਹਾਂ ਕਰਦੇ ਹਨ, ਇਹਨਾਂ ਨੂੰ ਕਿਸੇ ਕੀਮਤ 'ਤੇ ਬਖ਼ਸ਼ਿਆ ਨਹੀਂ ਜਾਏਗਾ ਤੇ ਜਿਉਂਦਿਆਂ ਨੂੰ ਸਾੜਿਆ ਜਾਵੇਗਾ।

**ਨੋਟ :** ਸਕੂਲਾਂ ਵਿੱਚ ਬੱਚਿਆਂ ਲਈ ਕੇਸਰੀ ਪੱਗਾਂ, ਚਿੱਟੇ ਕੁੜਤੇ, ਕਾਲੀਆਂ ਪੈਂਟਾਂ, ਬੱਚੀਆਂ ਲਈ ਕੇਸਰੀ ਦੁਪੱਟੇ, ਚਿੱਟੇ ਕਮੀਜ਼, ਕਾਲੀਆਂ ਸਲਵਾਰਾਂ ਆਦਿ ਜ਼ਰੂਰੀ ਹਨ। ਜੇ ਕੋਈ ਸਕੂਲ ਜਾਂ ਕਾਲਜ ਦਾ ਮੁਖੀ ਇਹ ਵਰਦੀ ਨਹੀਂ ਲਗਾਏਗਾ ਤਾਂ ਉਸ ਨੂੰ ਜਲਦੀ ਹੀ ਸੋਧਿਆ ਜਾਵੇਗਾ।

—ਗੁਰੂ ਪੰਥ ਦੇ ਦਾਸ—

**ਭਾਈ ਹਰਜਿੰਦਰ ਸਿੰਘ ਜਿੰਦਾ** — **ਭਾਈ ਲਾਭ ਸਿੰਘ**
ਲੈਫਟੀਨੈਂਟ ਜਨਰਲ — ਚੀਫ ਖਾਲਿਸਤਾਨ ਕਮਾਂਡੋ ਫੋਰਸ
ਖ਼ਾਲਿਸਤਾਨ ਕਮਾਂਡੋ ਫੋਰਸ

ਇਸ ਪ੍ਰੋਗਰਾਮ ਦਾ ਪੰਜਾਬ ਵਿੱਚ ਤੁਰੰਤ ਅਸਰ ਹੋਇਆ। ਨੀਯਤ ਤਾਰੀਖ਼ 'ਤੇ ਕੋਈ ਵੀ ਬੁੱਚੜਖਾਨਾ, ਨਾਈਆਂ ਦੇ ਖੋਖੇ ਤੇ ਸ਼ਰਾਬ ਦੇ ਠੇਕੇ ਨਾ ਖੁੱਲ੍ਹੇ। ਸੀ.ਆਰ.ਪੀ.ਐਫ. ਤੇ ਪੰਜਾਬ ਪੁਲੀਸ ਦੇ ਕਹਿਣ 'ਤੇ ਵੀ ਕਿਸੇ ਦਾ ਹੌਸਲਾ ਨਾ ਪਿਆ। ਇਸ ਕਾਰਵਾਈ ਤੋਂ ਸਪੱਸ਼ਟ ਹੋ ਗਿਆ ਕਿ ਪੰਜਾਬ ਵਿੱਚ ਖਾੜਕੂਆਂ ਦੀ ਪੂਰਨ ਤੌਰ 'ਤੇ ਹਕੂਮਤ ਸੀ। ਖ਼ਾਲਿਸਤਾਨ ਕਮਾਂਡੋ ਫੋਰਸ ਦਾ ਰਾਜ ਸੀ। ਕਮਾਂਡੋ ਫੋਰਸ ਦੇ ਹੁਕਮ ਤੋਂ ਬਿਨਾਂ ਪੱਤਾ ਵੀ ਨਹੀਂ ਸੀ ਹਿਲਦਾ। ਕਈ ਥਾਵਾਂ 'ਤੇ ਸ਼ਰਾਬ ਦੇ ਠੇਕੇ ਤੇ ਨਾਈਆਂ ਦੇ ਖੋਖੇ ਸਾੜੇ ਗਏ। ਐਸੀਆਂ ਘਟਨਾਵਾਂ ਤਕਰੀਬਨ ਰੋਜ਼ ਹੀ ਹੁੰਦੀਆਂ ਸਨ। ਇੱਕ ਵਾਰ ਤਾਂ ਸਰਕਾਰ ਵੀ ਬੌਖਲਾ ਗਈ। ਰਿਬੈਰੋ ਤੇ ਸਿਧਾਰਥ ਸ਼ੰਕਰ ਰੇਅ ਦੇ ਕੰਨ ਵੀ ਖੁੱਲ੍ਹ ਗਏ। ਉਹਨਾਂ ਨੂੰ ਅਹਿਸਾਸ ਹੋਇਆ ਕਿ ਊਠ ਕਰਵਟ ਬਦਲ ਰਿਹੈ।

ਡਬਲ ਐਸ. ਦੀ ਸੀ.ਆਈ.ਡੀ. ਅਨੁਸਾਰ ਲੁਧਿਆਣੇ ਦੇ ਇੰਡਸਟੀਰੀਅਲ ਏਰੀਏ ਵਿੱਚ ਸਥਿਤ ਪੰਜਾਬ ਨੈਸ਼ਨਲ ਬੈਂਕ ਵਿੱਚੋਂ ਦਿਨ-ਦੀਵੀਂ ਪੰਜ ਕਰੋੜ, ਸੱਤਰ ਲੱਖ (5.70,00000) ਰੁਪਏ ਲੁੱਟ ਲਏ ਗਏ। ਇਹ ਡਾਕਾ ਏਨੇ ਯੋਜਨਾਬੱਧ ਤਰੀਕੇ ਨਾਲ ਮਾਰਿਆ ਗਿਆ ਕਿ ਕਿਸੇ ਕਰਮਚਾਰੀ ਨੂੰ ਜਰਾ ਵੀ ਸ਼ੱਕ ਨਾ ਹੋਇਆ। ਖਾੜਕੂ ਨੋਟਾਂ ਦਾ ਟੈਂਪੂ ਭਰ ਕੇ ਅਰਾਮ ਨਾਲ ਨਿਕਲ ਗਏ ਅਤੇ ਜਾਂਦੇ ਹੋਏ ਬੱਬਰ ਖ਼ਾਲਸਾ ਇੰਟਰਨੈਸ਼ਨਲ ਦੇ ਮੀਤ ਜਥੇਦਾਰ ਅਨੋਖ ਸਿੰਘ ਬੱਬਰ ਨੂੰ ਵੀ ਛੁਡਵਾ ਕੇ ਲੈ ਗਏ।

ਯਾਦ ਰਹੇ, ਖਾੜਕੂਆਂ ਨੇ ਜੋ ਵੀ ਨੋਟ ਲੁੱਟੇ, ਸਭ ਪੁਰਾਣੇ ਨੋਟ ਸਨ। ਉਹਨਾਂ ਵਿੱਚ ਨਵਾਂ ਨੋਟ ਕੋਈ ਵੀ ਨਹੀਂ ਸੀ।

ਇਹਨਾਂ ਤਾਜ਼ਾ ਘਟਨਾਵਾਂ ਨੇ ਪੰਜਾਬ ਵਿੱਚ ਤਹਿਲਕਾ ਮਚਾ ਦਿੱਤਾ ਸੀ। ਵਿਸ਼ਵ ਦਾ ਸਭ ਤੋਂ ਵੱਡਾ ਡਾਕਾ ਵੱਜ ਜਾਣਾ ਤੇ ਖ਼ਤਰਨਾਕ ਖਾੜਕੂ ਅਨੋਖ ਸਿੰਘ ਨੂੰ ਛੁਡਵਾ ਲੈਣਾ—ਪੰਜਾਬ ਪੁਲੀਸ ਤੇ ਗਵਰਨਰ ਲਈ ਡੁੱਬ ਮਰਨ ਵਾਲੀ ਗੱਲ ਸੀ।

ਇਨ੍ਹਾਂ ਕਾਰਨਾਮਿਆਂ ਦਾ ਹੀਰੋ ਜਨਰਲ ਲਾਭ ਸਿੰਘ ਸੀ।

## -17-

*ਅਗਰ ਤੂਫ਼ਾਂ ਹੋ ਦਰਿਆ ਮੇਂ, ਤੋ ਕਾਮ ਆਤੀ ਹੈਂ ਤਦਬੀਰੇਂ।*
*ਅਗਰ ਤੂਫ਼ਾਂ ਹੋ ਕਿਸ਼ਤੀ ਮੇਂ, ਤੋ ਮਿਟ ਜਾਤੀ ਹੈਂ ਤਕਦੀਰੇਂ।*

"ਉਹ ਤਾਂ ਤੇਰੀ ਗੱਲ ਠੀਕ ਐ—ਲਾਭ ਸਿਆਂ! ਪਰ ਪੰਥ ਤੇ ਪੰਜਾਬ ਦਾ ਦਰਦ ਹਰ ਇੱਕ ਨੂੰ ਹੈ। ਸਭ ਅਰਦਾਸਾਂ ਕਰਦੇ ਹਨ ਕਿ ਪੰਥ ਤੇ ਪੰਜਾਬ ਚੜ੍ਹਦੀ ਕਲਾ ਵਿੱਚ ਜਾਵੇ। ਸਭ ਪੰਥ ਦੀ ਚੜ੍ਹਦੀ ਕਲਾ ਤੇ ਪੰਜਾਬ ਦੀ ਖ਼ੁਸ਼ਹਾਲੀ ਚਾਹੁੰਦੇ ਹਨ। ਇਹਦੀ ਬਰਬਾਦੀ ਜਾਂ ਤਬਾਹੀ ਕੋਈ ਵੀ ਸੱਚਾ ਸਿੱਖ ਤੇ ਪੰਜਾਬੀ ਬਰਦਾਸ਼ਤ ਨਹੀਂ ਕਰਦਾ। ਪੰਜਾਬ ਦੀ ਬਰਬਾਦੀ, ਪੰਥ ਦੀ ਤਬਾਹੀ ਹੈ। ਅਸੀਂ ਸਰਬੱਤ ਦਾ ਭਲਾ ਮੰਗਣ ਵਾਲੇ, ਆਪਦੇ ਵਜੂਦ ਦੀਆਂ ਜੜ੍ਹਾਂ ਵੱਢੀਂਦੀਆਂ ਬਰਦਾਸ਼ਤ ਨਹੀਂ ਕਰ ਸਕਦੇ। ਪਰ ਗੁਰੂ ਘਰ ਦੇ ਦੋਖੀਆਂ ਤੇ ਜਨਸੰਘੀਆਂ ਨੇ ਧਾਰਿਆ ਹੋਇਆ ਏ ਕਿ ਕਿਵੇਂ ਨਾ ਕਿਵੇਂ ਪੰਥ ਤੇ ਪੰਜਾਬ ਦੀ ਬੇੜੀ ਡੁੱਬੇ। ਸਿੱਖੀ ਦਾ ਨਿਘਾਰ ਹੋਵੇ ਕਿਉਂਕਿ ਸਿੱਖੀ ਚਿੰਨ੍ਹ ਉਹਨਾਂ ਨੂੰ ਚੁੱਭਦੇ।" ਬਾਬਾ ਸੁੰਦਰ ਸਿੰਘ ਬੋਲਦਾ ਗਿਆ—"ਪੰਥ ਤੇ ਪੰਜਾਬ ਜਦ ਵੀ ਬਰਬਾਦੀ ਦੇ ਮੂੰਹ ਆਇਆ, ਗ਼ਲਤੀ ਆਗੂਆਂ ਦੀ ਹੋਈ। ਆਗੂਆਂ ਦੀਆਂ ਗ਼ਲਤ ਨੀਤੀਆਂ ਦੇ ਨਤੀਜੇ ਮਾੜੇ ਭਾਗਾਂ ਨੂੰ ਪੰਥ ਤੇ ਪੰਜਾਬ ਭੁਗਤਦਾ ਰਿਹਾ। ਮਾੜੇ ਭਾਗ ਪੰਜਾਬ ਦੇ! ਆਗੂਆਂ ਦੀ ਪਾਟੋਧਾੜ ਵਿੱਚ ਕੌਮ ਖ਼ੁਆਰ ਹੋਈ। ਸਮਾਂ ਵਰਕਰਾਂ ਦਾ ਹੀ ਨਹੀਂ, ਆਗੂਆਂ ਦਾ ਵੀ ਈਮਾਨ ਪਰਖਦਾ ਏ। ਜੋ ਸਮੇਂ ਦੀ ਕਸੌਟੀ 'ਤੇ ਪੂਰਾ ਉਤਰ ਖੜਦਾ ਏ, ਉਹ ਮਹਾਨ, ਬਾਕੀ ਸਭ ਗ਼ੱਦਾਰ। ਇਤਿਹਾਸ ਉਹਨਾਂ ਨੂੰ ਲਾਹਨਤਾਂ ਪਾਉਂਦਾ ਏ, ਲਾਭ ਸਿਆਂ! ਹੁਣ ਤੱਕ ਸਾਨੂੰ ਦਿੱਲੀ ਨੇ ਖ਼ੁਆਰ ਈ ਕੀਤਾ ਏ। ਦਿੱਲੀ ਦੇ ਤਾਜਦਾਰਾਂ ਅਜੇ ਤੱਕ ਪੰਜਾਬ ਨਾਲ ਵਫ਼ਾ ਨਹੀਂ ਕੀਤੀ। ਹੁਣ ਵੀ ਦਿੱਲੀ ਤੋਂ ਇਨਸਾਫ਼ ਦੀ ਆਸ ਰੱਖਣੀ ਮੂਰਖਤਾ ਏ। ਇਤਿਹਾਸ ਗਵਾਹ ਏ ਕਿ ਦਿੱਲੀ ਕਿਸੇ ਦੀ ਮਿੱਤ ਨਹੀਂ। ਇਸ ਨੇ ਫਤਵੇ ਲਾ ਕੇ ਗੁਰੂ ਤੇਗ ਬਹਾਦਰ ਤੇ ਸਰਮਦ ਫ਼ਕੀਰ ਵਰਗੇ ਮਹਾਨ ਪੁਰਸ਼ਾਂ ਨੂੰ ਕਤਲ ਕਰ ਦਿੱਤਾ। ਗੜਬੜਗ੍ਰਸਤ ਦਾ ਆਰਡੀਨੈਂਸ ਜਾਰੀ ਕਰਕੇ, ਪੰਜਾਬ 'ਤੇ ਫ਼ੌਜਾਂ ਚਾੜ੍ਹੀਆਂ।



ਹਰਿਮੰਦਰ ਸਾਹਿਬ 'ਤੇ ਹਮਲਾ ਕੀਤਾ। ਅਕਾਲ ਤਖ਼ਤ ਸਾਹਿਬ ਢਾਹ ਦਿੱਤਾ। ਨਿਰਦੋਸ਼ ਤੇ ਮਾਸੂਮ ਬੱਚੇ-ਬੁੱਢੇ ਅਤੇ ਔਰਤਾਂ ਨੂੰ ਸ਼ਹੀਦ ਕਰ ਦਿੱਤਾ। ਪਾਕ-ਪਵਿੱਤਰ ਪਰਕਰਮਾਂ ਵਿੱਚ ਇੱਜ਼ਤਾਂ ਦਾ ਕਤਲਾਮ ਕੀਤਾ। ਤੁਸਾਂ ਬਦਲਾ ਲੈਣ ਲਈ ਇੱਕ ਇੰਦਰਾ ਮਾਰੀ, ਪਰ ਉਹਦੇ ਪੁੱਤ ਨੇ ਦਿੱਲੀ, ਕਾਨਪੁਰ, ਬੁਕਾਰੋ, ਹਰਿਆਣਾ ਆਦਿ ਇਲਾਕਿਆਂ ਵਿੱਚ ਸਿੱਖਾਂ ਨੂੰ ਚੁਣ-ਚੁਣ ਮਰਵਾਇਆ।"

"ਹੂੰ।" ਜਨਰਲ ਲਾਭ ਸਿੰਘ ਬੜੇ ਧਿਆਨ ਨਾਲ ਸੁਣ ਰਿਹਾ ਸੀ।

"ਰਾਜਨੀਤੀ ਦੀ ਪਹਿਲੀ ਚਾਲ 'ਪਾੜੋ ਤੇ ਰਾਜ ਕਰੋ' ਦੀ ਹੈ। ਦੁਸ਼ਮਣ ਇਹ ਨੀਤੀ ਵਰਤ ਚੁੱਕੇ। ਉਸ ਨੇ ਡੂੰਘੀ ਚਾਲ ਚੱਲ ਕੇ, ਤੁਹਾਡੇ ਵਿੱਚ ਫੁੱਟ ਪਾ ਦਿੱਤੀ ਏ। ਤੁਸੀਂ ਏਕਤਾ ਦੇ ਰਾਹੋਂ ਉਖੜ ਕੇ ਫੁੱਟ ਦੇ ਰਾਹ ਪੈ ਗਏ। ਫੁੱਟ ਨੇ ਘਰ ਤਬਾਹ ਕਰ ਦਿੱਤੇ ਆ। ਬਾਦਸ਼ਾਹੀਆਂ ਦਾ ਭੋਗ ਪਾ ਦਿੱਤਾ ਏ। ਸਿਆਣੇ ਆਖਦੇ ਆ: ਜਿਥੇ ਪਈ ਫੁੱਟ—ਉਥੇ ਪਈ ਲੁੱਟ! ਗੁਰੂ ਪਿਆਰਿਆ! ਜਰਾ ਇਤਿਹਾਸ ਦੇ ਪਿਛੋਕੜ ਵੱਲ ਨਿਗ੍ਹਾ ਮਾਰ ਕੇ ਦੇਖ, ਜਦ ਪੰਥ ਵਿੱਚ ਫੁੱਟ ਪਈ ਤਾਂ ਦੋ ਦਲ ਬਣ ਗਏ: ਇੱਕ ਬੰਦਈ ਖ਼ਾਲਸਾ, ਇੱਕ ਤੱਤ ਖ਼ਾਲਸਾ। ਦੋਵੇਂ ਦਲ ਇੱਕ ਦੂਜੇ ਦੇ ਦੁਸ਼ਮਣ। ਬੰਦਈ ਗੁਰਦਾਸ ਨੰਗਲ ਵਿੱਚ ਘਿਰ ਗਏ, ਤੱਤ ਖ਼ਾਲਸਾ ਅੰਮ੍ਰਿਤਸਰ ਬੈਠਾ ਰਿਹਾ। ਸਿੱਟਾ ਇਹ ਨਿਕਲਿਆ ਕਿ ਬੰਦਾ ਸਿੰਘ ਬਹਾਦਰ ਸਾਥੀਆਂ ਸਮੇਤ ਫੜਿਆ ਗਿਆ ਤੇ ਅੰਤ ਸ਼ਹੀਦ ਕਰ ਦਿੱਤਾ ਗਿਆ। ਏਹੀ ਹਾਲ ਅੱਜ ਏ। ਫੈਡਰੇਸ਼ਨ ਦੇ ਪੰਜਾਹ ਧੜੇ ਬਣ ਗਏ ਆ। ਭਾਵ ਕਾਹਲੋਂ ਧੜਾ, ਮਨਜੀਤ ਧੜਾ, ਦਲਜੀਤ ਧੜਾ, ਬੱਡਾਲੇ ਦਾ ਧੜਾ, ਬੁੱਟਰ ਦਾ ਧੜਾ—ਇਹਨਾਂ ਧੜਿਆਂ ਵਿਚਕਾਰ ਭਾਈ ਅਮਰੀਕ ਸਿੰਘ ਦੀ ਰੂਹ ਜ਼ਿਬ੍ਹਾ ਹੋ ਰਹੀ ਏ। ਅਨੇਕਾਂ ਅਕਾਲੀ ਦਲ ਬਣ ਗਏ ਆ। ਜਿਵੇਂ ਲੌਂਗੋਵਾਲ, ਤਲਵੰਡੀ, ਮਾਨ, ਸੁਖਜਿੰਦਰ ਸਿੰਘ, ਬਾਬਾ ਜੋਗਿੰਦਰ ਸਿੰਘ ਆਦਿ। ਮਿਸਲਾਂ ਨੂੰ ਲੜੀ ਵਿੱਚ ਪਰੋਇਆ ਤਾਂ ਖ਼ਾਲਸਾ ਰਾਜ ਸਥਾਪਤ ਹੋ ਗਿਆ। ਇਹ ਏਕਤਾ ਦਾ ਈ ਤਪ-ਤੇਜ ਏ। ਫੁੱਟ ਉਜਾੜਦੀ ਏ, ਉਸਾਰਦੀ ਨਹੀਂ। ਮਹਾਰਾਜਾ ਰਣਜੀਤ ਸਿੰਘ ਨੇ ਸੁਰਗਵਾਸ ਹੋਣ ਤੋਂ ਪਹਿਲਾਂ ਸਿੱਖਾਂ ਨੂੰ ਕਿਹਾ ਸੀ—'ਮੈਥੋਂ ਜੋ ਪੁਜ ਸਰ ਆਈ ਏ, ਤੁਹਾਡੀ ਸੇਵਾ ਕਰ ਚੱਲਿਆ ਹਾਂ। ਹੰਨੇ-ਹੰਨੇ ਦੀ ਸਰਦਾਰੀ ਦੇ ਮਣਕੇ ਭੰਨ ਕੇ, ਇੱਕ ਕੈਂਠਾ ਬਣਾ ਦਿੱਤਾ ਏ ਪਰ ਲੜੀ ਵਿੱਚ ਪਰੁੱਚੇ ਰਹਿਓ। ਮਿਲੇ ਰਹੋਗੇ ਤਾਂ ਬਾਦਸ਼ਾਹ ਬਣੇ ਰਹੋਗੇ, ਨਿੱਖੜ ਜਾਉਗੇ ਤਾਂ ਮਾਰੇ ਜਾਉਗੇ। ਤੁਹਾਡੇ ਪ੍ਰਤਾਪ ਦੇ ਸਾਹਮਣੇ ਖ਼ੈਬਰ ਦੀਆਂ ਪਹਾੜੀਆਂ ਕੰਬ ਰਹੀਆਂ ਹਨ। ਤੁਹਾਡੇ ਇਕਬਾਲ ਅੱਗੇ ਅਸਮਾਨ ਥਰ-ਥਰਾ ਰਿਹਾ ਏ। ਤੁਹਾਡੀ ਤੇਗ ਦੀ ਧਾਂਕ ਸਾਰੀ ਦੁਨੀਆਂ ਵਿੱਚ ਪਈ ਹੋਈ ਏ। ਡਰ ਹੈ ਤਾਂ ਇਸ ਗੱਲ ਦਾ ਕਿ ਕਿਤੇ ਏਹੀ ਤੇਗ ਤੁਹਾਡੇ ਆਪਣੇ ਘਰ ਨਾ ਖੜਕਣ ਲੱਗ ਪਏ। ਤੁਹਾਡੇ ਬਰਛਿਆਂ ਦੀ ਧਾਨ, ਤੁਹਾਡੇ ਆਪਣੇ ਲਹੂ ਵਿੱਚ ਨਾ ਉਤਰਣ ਲੱਗ ਪਏ।' ਮਹਾਰਾਜਾ ਰਣਜੀਤ ਸਿੰਘ ਵਾਸਤੇ ਪਾਉਂਦਾ ਮਰ ਗਿਆ। ਪਰ ਕਿਸੇ ਸਿੱਖ ਸਰਦਾਰ ਨੇ ਗ਼ੌਰ ਨਾ ਕੀਤੀ। ਪਤਾ ਓਦੋਂ

ਲੱਗਾ ਜਦੋਂ ਪੰਥ ਦੇ ਹੀਰੇ ਵਿਰੋਧੀਆਂ ਦੀ ਸਾਜ਼ਿਸ਼ ਦਾ ਸ਼ਿਕਾਰ ਹੋ ਗਏ। ਲਾਹੌਰ ਦਰਬਾਰ 'ਤੇ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ। ਸਾਰੇ ਹੱਥ ਮਲਦੇ ਰਹਿ ਗਏ। ਸਮਾਂ ਵਿਹਾ ਕੇ ਪਛਤਾਵਾ ਕਰਨ ਦਾ ਕੀ ਫ਼ਾਇਦਾ ? ਅਬ ਪਛਤਾਏ ਕਿਆ ਹੋਤ, ਜਬ ਚਿੜੀਆ ਚੁਗ ਗਈ ਖੇਤ। ਸਿਆਣੇ ਰਹਿਬਰ ਬਿਨਾਂ ਬੇੜੀ ਬੰਨੇ ਨਹੀਂ ਲੱਗਦੀ। ਇਸ ਚੰਦਰੀ ਫੁੱਟ ਨੇ ਬਾਦਸ਼ਾਹੀਆਂ ਤਬਾਹ ਕਰ ਦਿੱਤੀਆਂ। ਘਰ ਉਜਾੜ ਦਿੱਤੇ। ਸਿੱਖ ਦਰਬਾਰ ਪਾਟੋ-ਧਾੜ ਵਿੱਚ ਰੁੜ੍ਹ ਗਿਆ। ਸਰਦਾਰੀਆਂ ਭੋਗਦੇ ਅਸੀਂ ਧੂੰਏਂ ਦੇ ਫ਼ਕੀਰ ਬਣ ਗਏ। ਅਜੇ ਵੀ ਰੁਕੋ—ਠੰਡੇ ਦਿਮਾਗ਼ ਨਾਲ ਸੋਚੋ ! ਹਾਥੀ ਆਪਣੇ ਪੈਰ ਧਰਤੀ ਟੋਹ ਕੇ ਰੱਖਦਾ ਏ। ਜ਼ਰਾ ਇਤਿਹਾਸ ਵੱਲ ਨਿਗ੍ਹਾ ਮਾਰ ਕੇ ਤਾਂ ਵੇਖੋ—ਫੁੱਟ ਨੇ ਕੌਰਵਾਂ-ਪਾਂਡਵਾਂ ਦੀਆਂ ਅਠਾਰਾਂ ਖੂਹਣੀਆਂ ਖ਼ਤਮ ਕਰ ਦਿੱਤੀਆਂ। ਘਰ ਦੀ ਫੁੱਟ ਨੇ ਵਭੀਖਣ ਨੂੰ ਰਾਮ ਦਾ ਮਿੱਤਰ ਬਣਾ ਦਿੱਤਾ। ਸਿੱਟਾ ਜੋ ਨਿਕਲਿਆ, ਕਿਸੇ ਨੂੰ ਭੁੱਲ ਨਹੀਂ। ਸੋਨੇ ਦੀ ਲੰਕਾ ਸੜ ਗਈ। ਰਾਵਣ ਦੀ ਵੰਸ ਨਸ਼ਟ ਹੋ ਗਈ। ਬਾਲੀ ਤੇ ਸੁਗਰੀਵ ਦਾ ਹਾਲ ਪੜ੍ਹ ਲਉ। ਹੋਰ ਵੀ ਅਨੇਕਾਂ ਇਤਿਹਾਸਕ ਮਿਸਾਲਾਂ ਹਨ ਜਿਹਨਾਂ ਤੋਂ ਸਬਕ ਸਿੱਖਿਆ ਜਾ ਸਕਦਾ ਏ। ਲਾਭ ਸਿਆਂ ! ਅਗਰ ਤੁਸੀਂ ਏਕਤਾ ਦੇ ਘਰ ਨਾ ਆਏ ਤਾਂ ਸੋਚ ਲਓ—ਕੌਮ ਖੁਆਰ ਜ਼ਰੂਰ ਹੋਏਗੀ ਪਰ ਇਤਿਹਾਸਕ ਕਾਲਖ ਨੇ ਤੁਹਾਡਾ ਮੂੰਹ ਕਾਲਾ ਕਰਨਾ ਏ। ਕੌਮ ਨੇ ਲਾਹਨਤਾਂ ਵੱਖ ਪਾਉਣੀਆਂ ਨੇ। ਹੀਰੋ ਬਣਨਾ ਏ ਜਾਂ ਗ਼ੱਦਾਰ—ਇਹ ਤੁਹਾਡੀ ਸੋਚ 'ਤੇ ਨਿਰਭਰ ਏ।" ਬਾਬਾ ਸੁੰਦਰ ਸਿੰਘ ਲਗਾਤਾਰ ਬੋਲਦਾ ਜਾ ਰਿਹਾ ਸੀ, "ਸਮੇਂ ਦੀ ਤੀਬਰ ਇੱਛਾ ਅਥਵਾ ਮੰਗ ਏ ਕਿ ਜਿੰਨੀ ਜਲਦੀ ਹੋ ਸਕੇ ਏਕਤਾ ਕਰੋ। ਅਕਾਲ ਤਖ਼ਤ ਸਾਹਿਬ 'ਤੇ ਕੇਸਰੀ ਨਿਸ਼ਾਨ ਹੇਠਾਂ ਇਕੱਠੇ ਹੋਵੋ। ਗਲਤੀਆਂ ਤੇ ਭੁੱਲਾਂ ਦਾ ਲੇਖਾ-ਜੋਖਾ ਕਰੋ। ਜਿਹੜਾ ਗ਼ਲਤੀ ਮੰਨ ਲਏ, ਉਹਨੂੰ ਬਖਸ਼ਿਆ ਜਾ ਸਕਦਾ ਏ। ਜਿਹੜਾ ਨਾ ਮੰਨੇ, ਉਹ ਤਨਖਾਹੀਆ। ਫੁੱਟ ਜਾਂ ਪਾਟੋ-ਧਾੜ ਨਾਲੋਂ ਗ਼ਲਤੀ ਮੰਨ ਲੈਣੀ ਸੌ ਗੁਣਾ ਬੇਹਤਰ ਏ। ਨਕਸਲੀ ਪਾਰਟੀ ਵਿੱਚ ਫੁੱਟ ਪਈ। ਅਨੇਕਾਂ ਗਰੁੱਪ ਬਣ ਗਏ। ਲੋਕਾਂ ਦਾ ਰੈਡੀਕਲ ਪਾਰਟੀ ਤੋਂ ਵਿਸ਼ਵਾਸ ਈ ਉੱਡ ਗਿਆ। ਅੱਜ ਤੱਕ ਜਬ੍ਹਾਕੇ ਖਾ ਰਹੇ ਆ। ਏਸੇ ਰਾਹ ਹੁਣ ਤੁਸੀਂ ਪੈ ਗਏ ਓ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਛਤਰ-ਛਾਇਆ ਗਈ ਤਾਂ ਅਨੇਕਾਂ ਗਰੁੱਪ ਬਣ ਗਏ। ਕਿਸੇ ਨੇ ਕੋਈ ਕਮਾਂਡੋ ਬਣਾ ਲਈ, ਕਿਸੇ ਨੇ ਕੋਈ ਫੋਰਸ। ਅੱਡੋ-ਅੱਡ ਜਥੇਬੰਦੀਆਂ ਤੇ ਫੋਰਸਾਂ ਵਿੱਚ ਵੰਡੇ ਗਏ। ਮੇਰੇ ਖਿਆਲ ਵਿੱਚ ਇਕ-ਦੋ ਫੋਰਸਾਂ ਤੋਂ ਬਿਨਾਂ ਹੋਰ ਕੋਈ ਫੋਰਸ ਨਹੀਂ ਹੋਣੀ ਚਾਹੀਦੀ। ਜੇਕਰ ਫੋਰਸ ਇੱਕ ਹੋਵੇ ਤਾਂ ਉਹਦੇ ਵਿੱਚ ਸਿਧਾਂਤਕ ਏਕਤਾ ਨੂੰ ਖ਼ਤਰਾ ਨਹੀਂ ਹੁੰਦਾ। ਪਿੱਛੇ ਜਿਹੇ ਫੋਰਸਾਂ ਦੀ ਸਿਧਾਂਤਕ ਫੁੱਟ ਨੇ ਅਨੇਕਾਂ ਮਰਜੀਵੜੇ ਸ਼ਹੀਦ ਕਰਵਾ ਦਿੱਤੇ। ਸਖੀਰਾ ਤੇ ਖਿਆਲਾ ਕਿਹੜੇ ਹਾਲੀਂ ਸ਼ਹੀਦ ਹੋਏ—ਕਿਸੇ ਨੂੰ ਭੁੱਲ ਨਹੀਂ ? ਸਮਾਂ ਤੁਹਾਨੂੰ ਏਕਤਾ ਕਰਨ ਲਈ ਦੁਹਾਈਆਂ ਪਾ ਰਿਹਾ ਏ। ਏਕਤਾ ਦਾ ਲੜ ਫੜ ਲਉ ਵਰਨਾ ਤਬਾਹੀ ਮੂੰਹ ਅੱਡੀ ਖਲੋਤੀ ਏ।.....



"ਅੰਤ ਵਿੱਚ ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਬੱਸਾਂ 'ਚੋਂ ਨਿਰਦੋਸ਼ ਹਿੰਦੂ ਕੱਢ ਕੇ ਮਾਰ ਦੇਣੇ ਮਾੜੀ ਗੱਲ ਏ। ਇਹ ਸਿੱਖੀ ਨੇਮਾਂ ਦੇ ਉਲਟ ਏ। ਨਿਰਦੋਸ਼ ਦਾ ਕਤਲ ਸਿੱਖੀ ਤੇ ਇਤਿਹਾਸ ਦੋਹਾਂ ਨੂੰ ਕਲੰਕਤ ਕਰਦਾ ਏ। ਸਿੱਖ ਤਾਂ ਨਿਰਦੋਸ਼ ਤੇ ਮਾਸੂਮ ਦਾ ਰਖਵਾਲਾ ਏ। ਮਾਸੂਮ ਨੂੰ ਮਾਰਨ ਨਾਲ ਸਿੱਖੀ ਦਾ ਘਾਤ ਹੁੰਦਾ ਏ। ਮਜ਼ਲੂਮਾਂ ਦੀ ਰੱਖਿਆ ਕਰਨ ਵਾਲਾ ਸਿੱਖ ਕਲੰਕੀ ਬਣਦਾ ਜਾ ਰਿਹਾ ਏ। ਮਾਸੂਮ ਬੱਚਿਆਂ ਨੂੰ ਸਰਹੰਦ ਵਿੱਚ ਕਤਲ ਕਰਨ 'ਤੇ ਮੁਗ਼ਲ ਰਾਜ ਦੀਆਂ ਜੜ੍ਹਾਂ ਪੱਟੀਆਂ ਗਈਆਂ ਸੀ ਨਾ ਦੱਸ ? ਤੁਸੀਂ ਮਾਸੂਮ ਕਤਲ ਕਰੋਗੇ ਤਾਂ ਤੁਹਾਡਾ ਹਸ਼ਰ ਕੀ ਹੋਏਗਾ ? ਇਹ ਗੱਲ ਸੋਚਣ ਵਾਲੀ ਏ ਕਿ ਬੰਦੇ ਦੇ ਕੁਕਰਮ ਦੀ ਸਜ਼ਾ ਸਾਰੇ ਪਰਿਵਾਰ ਨੂੰ ਕਿਵੇਂ ਦਿੱਤੀ ਜਾ ਸਕਦੀ ਏ। ਬਾਕੀ ਤੁਹਾਡੇ ਕੋਲੋਂ ਜ਼ਿਆਦਾਤਰ ਕਤਲ ਜਾਂ ਪਰਿਵਾਰ ਉਹਨਾਂ ਦੇ ਖ਼ਤਮ ਹੋਏ, ਜਿਹਨਾਂ ਤੋਂ ਤੁਸੀਂ ਮਹੀਨਿਆਂ-ਬੱਧੀ ਰੋਟੀਆਂ ਖਾਧੀਆਂ। ਫ਼ਰਜ਼ ਕਰ—ਤੂੰ ਮੇਰੇ ਕੋਲ ਆਉਂਦਾ ਏਂ। ਇਸ ਗੱਲ ਦਾ ਪਤਾ ਪੁਲੀਸ ਨੂੰ ਵੀ ਲੱਗ ਜਾਂਦੈ। ਉਹ ਮੈਨੂੰ ਫੜ ਕੇ ਲੈ ਜਾਂਦੀ ਆ। ਫਿਰ ਛੱਡ ਦਿੰਦੀ ਆ। ਤੂੰ ਫਿਰ ਮੇਰੇ ਕੋਲ ਆ ਜਾਨੈਂ। ਔਰ ਉਧਰੋਂ ਅਚਾਨਕ ਪੁਲੀਸ ਜਾਂ ਸੀ.ਆਰ.ਪੀ.ਐਫ਼. ਨੇ ਰੇਡ ਕਰ ਦਿੱਤਾ। ਤੇਰੇ ਮਨ ਵਿੱਚ ਸ਼ੱਕ ਪਏਗਾ ਕਿ ਰੇਡ ਮੈਂ ਕਰਵਾਇਐ ਔਰ ਤੂੰ ਸਭ ਤੋਂ ਪਹਿਲਾਂ ਮੇਰੇ ਗੋਲੀ ਮਾਰੇਂਗਾ। ਫਿਰ ਪੁਲੀਸ ਦਾ ਮੁਕਾਬਲਾ ਕਰੇਂਗਾ। ਬੇਸ਼ੱਕ ਮੈਂ ਨਿਰਦੋਸ਼ ਈ ਹੋਵਾਂ ਪਰ ਤੂੰ ਦੋਸ਼ੀ ਮੈਨੂੰ ਈ ਠਹਿਰਾਏਂਗਾ। ਕਿਉਂ ?.....ਕਾਰਨ ਇਹ ਕਿ ਤੂੰ ਮੇਰੇ 'ਤੇ ਸ਼ੱਕ ਕਰੇਂਗਾ। ਸ਼ੱਕ ਹਮੇਸ਼ਾਂ ਅਸਲੀਅਤ ਨਾਲੋਂ ਜ਼ਿਆਦਾ ਜ਼ਾਲਮ ਹੁੰਦਾ ਏ। ਤੁਹਾਡਾ ਇਹ ਸਟੈਂਡ ਗ਼ਲਤ ਏ। ਠੀਕ ਏ—ਪੰਜ-ਸੱਤ ਪ੍ਰਸੈਂਟ ਅਨਸਰ ਐਸਾ ਕਰ ਸਕਦੇ ਨੇ ਪਰ ਸਾਰੇ ਨਹੀਂ। ਇਸ ਗ਼ਲਤੀ ਨੂੰ ਸੁਧਾਰੋ ਵਰਨਾ ਤੁਹਾਨੂੰ ਕਿਸੇ ਪਨਾਹ ਤਾਂ ਕੀ, ਰੋਟੀ ਵੀ ਨਹੀਂ ਦੇਣੀ ?" ਬਾਬਾ ਸੁੰਦਰ ਸਿੰਘ ਬੋਲ ਕੇ ਚੁੱਪ ਕਰ ਗਿਆ।

"ਇਹ ਤਾਂ ਤੇਰੀ ਗੱਲ ਠੀਕ ਆ—ਬਾਬਾ ! ਪਰ ਫਿਰ ਵੀ ਮੈਂ ਇਹਨੂੰ ਸੁਧਾਰਨ ਦੀ ਕੋਸ਼ਿਸ਼ ਕਰਾਂਗਾ।" ਜਨਰਲ ਲਾਭ ਸਿੰਘ ਨੇ ਬਾਬੇ ਦੀਆਂ ਗੱਲਾਂ ਨਾਲ ਸਹਿਮਤ ਹੁੰਦਿਆਂ ਕਿਹਾ।

"ਕਾਹਲੋਂ ਬਾਰੇ ਤੇਰਾ ਕੀ ਖਿਆਲ ਏ ?" ਬਾਬੇ ਨੇ ਪੁੱਛਿਆ।

"ਉਹ ਗ਼ੱਦਾਰ ਏ।"

"ਕਿਸ ਦੋਸ਼ ਸਦਕਾ ?"

"ਉਸ ਬਰਨਾਲੇ ਨਾਲ ਮੋਹਾਲੀ ਫਰੈਂਕੋ ਹੋਟਲ 'ਚ ਮੀਟਿੰਗ ਕੀਤੀ ਤੇ ਅਨੇਕਾਂ ਮੁੰਡੇ ਫੜਾਏ।" ਜਨਰਲ ਲਾਭ ਸਿੰਘ ਨੇ ਦੱਸਿਆ।

"ਐਸਾ ਕਦੇ ਨਹੀਂ ਹੋਇਆ ?"

"ਐਸਾ ਹੋ ਚੁੱਕਾ ਏ, ਬਾਬਾ ਜੀ !"

"ਸਬੂਤ ?"

"ਸਰਬਜੀਤ ਰੋਪੜ ਆਲੇ ਨੇ ਮੇਰੇ ਕੋਲ ਮੰਨਿਆ ਸੀ।"

"ਔਰ ਤੂੰ ਸੱਚ ਮੰਨ ਲਿਆ—ਹੈਨਾ।"

"ਬਿਲਕੁਲ।"

"ਕੀ ਜਿਹੜਾ ਬੰਦਾ ਗ਼ੱਦਾਰੀ ਕਰ ਸਕਦੈ, ਉਹ ਝੂਠ ਨਹੀਂ ਬੋਲ ਸਕਦਾ?" ਬਾਬੇ ਨੇ ਸੁਆਲ ਕੀਤਾ।

"ਤੇਰਾ ਮਤਲਬ ਸਰਬਜੀਤ ਝੂਠ ਬੋਲ ਗਿਆ ਏ।"

"ਬਿਲਕੁਲ।"

"ਮੈਂ ਨਈਂ ਮੰਨਦਾ।"

"ਕੋਈ ਫ਼ਰਕ ਨਹੀ ਪੈਂਦਾ?"

"ਕਿਉਂ?"

"ਇੱਕ ਮੱਝ ਲਿੱਬੜੀ, ਨਾਲਦੀ ਨੂੰ ਵੀ ਲਿਬੇੜ ਦਿੰਦੀ ਏ। ਹੋ ਸਕਦੈ ਇਹ ਪੁਲੀਸ ਦੀ ਚਾਲ ਹੋਵੇ। ਨਾਲੇ ਤੁਹਾਡੇ ਬੰਦਿਆਂ ਰਾਹੀਂ ਬੰਦੇ ਫੜੇ ਅਤੇ ਨਾਲੇ ਕਾਹਲੋਂ ਹੋਰਾਂ ਨੂੰ ਬਦਨਾਮ ਕਰ ਗਏ।"

"ਬਾਬਾ! ਕੋਈ ਬੰਦਾ ਕਿੰਨਾ ਵੀ ਪਾਪੀ ਕਿਉਂ ਨਾ ਹੋਵੇ, ਉਹ ਮਰਨ ਲੱਗਾ ਕਦੇ ਝੂਠ ਨਹੀਂ ਬੋਲਦਾ।" ਜਨਰਲ ਲਾਭ ਸਿੰਘ ਨੇ ਆਪਣਾ ਸਿਧਾਂਤ ਪੇਸ਼ ਕੀਤਾ।

"ਖ਼ੈਰ ਕੁਝ ਵੀ ਹੋਵੇ—ਕਾਹਲੋਂ ਗ਼ੱਦਾਰ ਨਹੀਂ। ਕਾਹਲੋਂ ਨੂੰ ਗ਼ੱਦਾਰ ਕਹਿਣ ਵਾਲਿਆਂ ਦਾ ਕੋਈ ਨਿੱਜੀ ਸਵਾਰਥ ਵੀ ਹੋ ਸਕਦੈ।"

"ਸ਼ਾਇਦ.....।"

"ਕਾਹਲੋਂ 'ਤੇ ਫ਼ਤਵਾ ਗੁਰਜੀਤ ਸਿੰਘ ਨੇ ਲਾਇਆ ਤੇ ਆਪ ਕਨਵੀਨਰ ਬਣ ਗਿਆ। ਹੁਣ ਸੋਚ—ਗੁਰਜੀਤ ਅੱਜ ਕੀ ਬਣ ਚੁੱਕੈ?" ਬਾਬੇ ਨੇ ਆਪਣਾ ਲੈਕਚਰ ਝਾੜਿਆ, "ਕਿਸੇ ਦੇ ਕਹਿ ਦੇਣ ਨਾਲ ਕੋਈ ਦੋਸ਼ੀ ਨਹੀਂ ਬਣ ਜਾਂਦਾ। ਸਿੱਖ ਇਤਿਹਾਸ ਵਿੱਚ ਇੱਕ ਧਿਆਨੂੰ ਡੋਗਰਾ ਆਉਂਦਾ ਏ। ਉਸ ਨੇ ਜਿਸ ਵੀ ਸਰਦਾਰ ਜਾਂ ਮਹਾਰਾਜਾ ਨੂੰ ਕਤਲ ਕਰਨਾ ਹੁੰਦਾ ਸੀ ਸਭ ਤੋਂ ਪਹਿਲੇ ਉਹਦੇ ਖ਼ਿਲਾਫ਼ ਫ਼ੌਜਾਂ ਵਿੱਚ ਅੰਗਰੇਜ਼ਾਂ ਦਾ ਏਜੰਟ ਹੋਣ ਦਾ ਪ੍ਰਚਾਰ ਕਰਦਾ ਸੀ। ਫਿਰ ਬੇਲਗਾਮ ਫ਼ੌਜ ਉਸ ਸਰਦਾਰ ਜਾਂ ਰਾਜੇ ਨੂੰ ਕਤਲ ਕਰ ਦਿੰਦੀ ਸੀ। ਉਹੀ ਇਤਿਹਾਸ ਅੱਜ ਦੁਹਰਾਇਆ ਜਾ ਰਿਹੈ। ਕੁਝ ਸੁਆਰਥੀ ਲੀਡਰ ਧਿਆਨੇ ਦੇ ਵਾਰਸ—ਜਿਸ ਦੀ ਚੜ੍ਹਤ ਵੇਖਦੇ ਆ—ਉਹਨੂੰ ਕਾਂਗਰਸ ਦਾ ਏਜੰਟ ਕਰਾਰ ਦੇ ਦਿੰਦੇ ਆ। ਜੇ ਤੂੰ ਸਰਬਜੀਤ 'ਤੇ ਵਿਸ਼ਵਾਸ ਕਰਕੇ ਕਾਹਲੋਂ ਨੂੰ ਗ਼ੱਦਾਰ ਵਿਸ਼ਵਾਸ ਕਰ ਲਿਆ ਤਾਂ ਫਿਰ ਟੌਹੜੇ ਬਾਦਲ ਹੋਰਾਂ ਦੀ ਕਹਿਣੀ 'ਤੇ ਵਿਸ਼ਵਾਸ ਕਿਉਂ ਨਹੀਂ ਕਰਦਾ? ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਦੀ ਸ਼ੋਹਰਤ ਦੇਖ ਕੇ ਟੌਹੜੇ ਹੋਰਾਂ ਨੇ ਅਖ਼ਬਾਰ 'ਚ ਬਿਆਨ ਦਿੱਤਾ ਸੀ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਕਾਂਗਰਸ ਦਾ ਏਜੰਟ ਏ। ਫਿਰ ਤੂੰ ਕਿਉਂ ਨਾ ਮੰਨਿਆ? ਝੂਠ, ਝੂਠ ਈ ਹੁੰਦਾ ਏ। ਜ਼ਰਾ ਸੋਚ—ਕਾਹਲੋਂ ਬਰਨਾਲੇ ਦਾ ਯਾਰ ਐ। ਫਿਰ ਯਾਰ ਨੇ ਯਾਰ ਦੀ ਗ੍ਰਿਫ਼ਤਾਰੀ 'ਤੇ ਖ਼ੁਸ਼ੀ ਕਿਉਂ ਮਨਾਈ?"



"ਕਾਹਲੋਂ ਨੂੰ ਸੱਚਾ ਖਾੜਕੂ ਸਿੱਧ ਕਰਨ ਲਈ ਡਿਪਲੋਮੇਸੀ ਵਰਤੀ। ਬਾਬਾ! ਰਾਜਨੀਤੀ ਦੀ ਖੇਡ ਬੜੀ ਗੰਦੀ ਖੇਡ ਏ। ਜਿਵੇਂ ਪਿਆਰ ਤੇ ਜੰਗ ਵਿੱਚ ਸਭ ਕੁਝ ਜਾਇਜ਼ ਮੰਨਿਆ ਜਾਂਦੈ, ਤਿਵੇਂ ਸਿਆਸਤ ਵਿੱਚ ਵੀ ਸਭ ਔਹੜਾ ਏ। ਦੁਸ਼ਮਣ ਨੂੰ ਜਵਾਈ ਬਣਾ ਕੇ ਮਰਵਾ ਦੇਣਾ ਸਿਰਫ਼ ਸਿਆਸਤ ਦੇ ਹਿੱਸੇ ਈ ਆਇਐ। ਸਿਆਸੀ ਲੀਡਰ ਨੂੰ ਧੀ ਦੇ ਰੰਡੀ ਹੋ ਜਾਣ ਦਾ ਦੁੱਖ ਨਹੀਂ ਹੁੰਦਾ, ਉਸਨੂੰ ਤਾਂ ਸਿਰਫ਼ ਸਿਆਸੀ ਲਾਭ ਚਾਹੀਦੈ ਜਿਹੜਾ ਉਹਦੀ ਕੁਰਸੀ ਨੂੰ ਸਲਾਮਤ ਰੱਖੇ।" ਜਨਰਲ ਲਾਭ ਸਿੰਘ ਨੇ ਉੱਤਰ ਮੋੜਿਆ। ਉਹਦੇ ਚਿਹਰੇ 'ਤੇ ਗੁੱਸੇ ਦੀਆਂ ਲਕੀਰਾਂ ਸਾਫ਼ ਦੇਖੀਆਂ ਜਾ ਸਕਦੀਆਂ ਸੀ।

"ਚਲੋ—ਤੇਰੀ ਗੱਲ ਮੰਨ ਲਈ, ਪਰ ਕਾਹਲੋਂ ਦੀ ਪੰਥਕ ਸੇਵਾ ਵੀ ਅਥਾਹ ਏ, ਜਿਹਨੂੰ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਇਹ ਕਾਹਲੋਂ ਦੀ ਹੀ ਮਰਦਾਨਗੀ ਸੀ, ਜਿਸ ਫ਼ੌਜ ਦੀਆਂ ਜ਼ੁਲਮੀ ਹਨੇਰੀਆਂ ਵਿੱਚ ਖਿੱਲਰੀ ਫੈਡਰੇਸ਼ਨ ਨੂੰ ਜਥੇਬੰਦ ਕੀਤਾ। ਫਿਰ ਕਾਹਲੋਂ ਨੂੰ ਗ਼ੱਦਾਰ ਘੋਸ਼ਿਤ ਕਰਨ ਤੋਂ ਪਹਿਲਾਂ ਉਸ ਤੋਂ ਸਪੱਸ਼ਟੀਕਰਨ ਲੈਣਾ ਜ਼ਰੂਰੀ ਸੀ।" ਬਾਬੇ ਨੇ ਅਸੂਲੀ ਗੱਲ ਕੀਤੀ।

"ਅੱਛਾ ਬਾਬਾ! ਮੈਨੂੰ ਇਹ ਦੱਸ ਕਿ ਲੋਕਾਂ ਵਿੱਚ ਬਲੈਕ-ਥੰਡਰ ਬਾਰੇ ਕੀ ਚਰਚਾ ਚੱਲਦੀ ਏ?" ਜਨਰਲ ਲਾਭ ਸਿੰਘ ਨੇ ਨਵਾਂ ਸੁਆਲ ਕੀਤਾ।

"ਪਹਿਲੀ ਚਰਚਾ ਤਾਂ ਇਹ ਆ ਕਿ ਲੋਕ ਇਸ ਕਾਰਵਾਈ ਨੂੰ ਸਰਕਾਰੀ ਡਰਾਮਾ ਸਮਝਦੇ ਨੇ। ਜਿਹੜਾ ਸਰਕਾਰ ਨੇ ਆਪਣੇ ਕਲਾਕਾਰਾਂ ਰਾਹੀਂ ਹਰਿਮੰਦਰ ਸਾਹਿਬ ਦੀ ਸਟੇਜ 'ਤੇ ਖੇਡਿਆ। ਇਸ ਨਾਟਕ ਨੇ ਸਿੱਖਾਂ ਦਾ ਅਕਸ ਖ਼ਰਾਬ ਵੀ ਕੀਤੈ ਤੇ ਕੁਝ ਸੁਆਰਿਆ ਵੀ ਏ।"

"ਸੁਆਰਿਆ ਕੀ?"

"ਸਰਕਾਰ ਨੇ ਇਹ ਨਾਟਕ ਖੇਡ ਕੇ, ਜਿਥੇ ਆਪਣੇ-ਆਪ ਨੂੰ ਨੰਗਿਆਂ ਕਰ ਦਿੱਤੈ, ਉਥੇ ਸਾਨੂੰ ਇਹ ਵੀ ਦੱਸ ਦਿੱਤੈ ਕਿ ਸਾਡੇ ਬੰਦੇ ਤੁਹਾਡੀਆਂ ਬੁੱਕਲਾਂ 'ਚ ਵੜੇ ਬੈਠੇ ਆ। ਅਗਰ ਤੁਸੀਂ ਅਜੇ ਵੀ ਨਾ ਸਮਝੇ ਜਾਂ ਅਸਲੀ ਤੇ ਨਕਲੀ ਖਾੜਕੂਆਂ ਦੀ ਸਕਰੀਨਿੰਗ ਨਾ ਕੀਤੀ ਤਾਂ ਤੁਸੀਂ ਕਦੇ ਵੀ ਸਫਲ ਨਹੀਂ ਹੋ ਸਕਦੇ। ਜ਼ਰਾ ਸੋਚ—ਲਾਭ ਸਿਆਂ! ਜੇ ਸਰਕਾਰੀ ਟਾਊਟ ਈ ਫੋਰਸਾਂ ਦੇ ਜਨਰਲ ਬਣ ਗਏ ਤਾਂ ਕੌਮ ਨੂੰ ਕਿਹੋ ਜਿਹੇ ਹੱਕ ਲੈ ਕੇ ਦੇਣਗੇ। ਬਿਲਕੁਲ ਐਸੇ—ਜੈਸੇ ਧਿਆਨ ਸਿੰਘ ਡੋਗਰੇ ਨੇ ਲੈ ਕੇ ਦਿੱਤੇ ਸੀ।" ਬਾਬਾ ਸੁੰਦਰ ਸਿੰਘ ਨੇ ਕਿਹਾ, "ਇਹ ਮੱਤ ਸੋਚੋ ਕਿ ਤੁਸੀਂ ਸਫਲਤਾ ਵੱਲ ਵੱਧ ਰਹੇ ਹੋ। ਐਸ ਵਕਤ ਤੁਹਾਡੇ ਵਿੱਚ ਸਰਕਾਰੀ ਟਾਊਟ ਦਾਖ਼ਲ ਹੋ ਚੁੱਕੇ ਆ, ਜਿਹਨਾਂ ਨੂੰ ਸਰਕਾਰ ਦੀ ਸਰਪ੍ਰਸਤੀ ਹਾਸਲ ਏ। ਉਹ ਖਾੜਕੂਆਂ ਦੀ ਹਰ ਸੀਕਰਿਟ ਪਲਾਨ ਸਰਕਾਰ ਨੂੰ ਦੱਸ ਰਹੇ ਆ। ਹਰੀ ਸਿੰਘ, ਕੋਹਾੜ, ਅਰੂੜ ਸਿੰਘ, ਕਾਰਜ ਸਿੰਘ, ਪੈਂਟੇ ਹੁਰਾਂ ਦੀ ਸ਼ਹਾਦਤ ਆਦਿ ਸਰਕਾਰੀ ਟਾਊਟਾਂ 'ਤੇ ਵਿਕੇ ਹੋਏ ਅਖੌਤੀ ਖਾੜਕੂਆਂ ਦੀ ਸੌਦੇਬਾਜ਼ੀ ਦਾ

ਹੀ ਨਤੀਜਾ ਏ। ਸਭ ਤੋਂ ਜ਼ਰੂਰੀ ਗੱਲ ਇਹ ਆ ਕਿ ਛੇਤੀ ਤੋਂ ਛੇਤੀ ਖਾੜਕੂਆਂ ਦੀ ਸਕਰੀਨਿੰਗ ਕਰੋ ਵਰਨਾ ਸਰਕਾਰੀਏ ਨਾ ਮਿਟਣ ਵਾਲਾ ਖੱਪਾ ਕੌਮੀ ਸੰਘਰਸ਼ 'ਚ ਪਾ ਦੇਣਗੇ।" ਬਾਬਾ ਸੁੰਦਰ ਸਿੰਘ ਨੇ ਆਪਣਾ ਲੈਕਚਰ ਝਾੜਿਆ।

"ਬਾਬਾ! ਸਮਝ ਨਹੀਂ ਆਉਂਦੀ, ਇਹ ਕੀ ਹੋ ਰਿਹੈ? ਵਿਸ਼ਵਾਸ ਨਹੀਂ ਆਉਂਦਾ ਲੋਕ ਏਥੋਂ ਤੱਕ ਵੀ ਗਿਰ ਸਕਦੇ ਆ।" ਜਨਰਲ ਲਾਭ ਸਿੰਘ ਨੇ ਅਫ਼ਸੋਸ ਨਾਲ ਸਿਰ ਮਾਰਿਆ।

"ਰਾਜਨੀਤੀ ਦੀ ਖੇਡ ਬੜੀ ਗੰਦੀ ਖੇਡ ਏ, ਲਾਭ ਸਿੰਆਂ! ਅੰਗਰੇਜ਼ੀ ਦੀ ਕਹਾਵਤ ਏ: All is fair in love and war. ਦੁਸ਼ਮਣ ਹਰ ਤਰੀਕਾ ਵਰਤਦੈ। ਹਰ ਚਾਲ ਚੱਲਦੈ। ਮਰਦ ਉਹ ਨਹੀਂ, ਜਿਹੜਾ ਹੌਸਲਾ ਛੱਡ ਬਹਿੰਦਾ ਏ। ਮਰਦ ਉਹ ਐ, ਜਿਹੜਾ ਡੱਟ ਕੇ ਮੁਕਾਬਲਾ ਕਰਦੈ। ਮੈਂ ਜਾਣਦਾਂ ਕਿ ਤੂੰ ਬਾਣੇ 'ਤੇ ਸ਼ੱਕ ਨਹੀਂ ਕਰ ਸਕਦਾ। ਵਿਸ਼ਵਾਸਘਾਤ ਕਰਨਾ ਨਹੀਂ ਜਾਣਦਾ, ਪਰ ਸਿਆਸਤ ਵਿੱਚ ਸਭ ਚੱਲਦੈ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਖ਼ਤਮ ਕਰਨ ਲਈ, ਅੰਗਰੇਜ਼ਾਂ ਨੇ ਜੰਮੂ ਦੇ ਡੋਗਰੇ ਤੇ ਯੂ.ਪੀ. ਦੇ ਬ੍ਰਾਹਮਣਾਂ ਨੂੰ ਸਾਲਾਂ-ਬੱਧੀਂ ਸਿੱਖ ਧਰਮ ਦੀ ਟਰੇਨਿੰਗ ਦੇ ਕੇ ਸਿੱਖਾਂ ਵਿੱਚ ਵਾੜਿਆ। ਯੂ.ਪੀ. ਦੇ ਬ੍ਰਾਹਮਣ ਤੇ ਜੰਮੂ ਦੇ ਡੋਗਰੇ ਦਾੜ੍ਹੀਆਂ ਵਧਾ ਕੇ, ਚੋਲੇ ਪਾ ਕੇ ਸਿੰਘ ਬਣ ਗਏ। ਉਹਨਾਂ ਕੀ ਗੁੱਲ ਖਿਲਾਏ? ਤੈਨੂੰ ਸਭ ਪਤਾ ਐ। ਸ਼ਕਲ ਮੋਮਨਾਂ ਦੀ, ਕਰਤੂਤਾਂ ਕਾਫ਼ਰਾਂ ਦੀਆਂ— ਸਿਆਣੇ ਝੂਠ ਨਹੀਂ ਮਾਰਦੇ। ਅਜੇ ਵੀ ਹਿੰਮਤ ਤੇ ਹੌਸਲੇ ਤੋਂ ਕੰਮ ਲੈ—ਸਰਕਾਰੀ ਚਾਲਾਂ ਦਾ ਬਖੀਆ ਉਧੇੜਨ ਦੀ ਕੋਸ਼ਿਸ਼ ਕਰ, ਵਰਨਾ ਜਨਰਲ ਹੋਣ ਦੇ ਨਾਤੇ ਲੋਕਾਂ ਤੈਨੂੰ ਗ਼ਲਤ ਕਹਿਣੈ।" ਬਾਬਾ ਕਹਿ ਰਿਹਾ ਸੀ।

"ਬਾਬਾ! ਤੇਰੇ ਕੋਲ ਆ ਕੇ ਮੈਨੂੰ ਬੜਾ ਬਲ ਮਿਲਦੈ। ਮੈਂ ਆਪਣੇ-ਆਪ ਨੂੰ ਭਰਿਆ-ਭਰਿਆ ਮਹਿਸੂਸ ਕਰਦਾਂ।" ਜਨਰਲ ਲਾਭ ਸਿੰਘ ਨੇ ਕਿਹਾ, "ਹੁਣ ਤੂੰ ਈ ਕਿਸੇ ਰਾਹ ਪਾ।"

"ਮੇਰਾ ਕਹਿਣਾ ਮੰਨੇਂਗਾ।"

"ਨਾ ਮੰਨਣ ਆਲਾ ਸੁਆਲ ਈ ਪੈਦਾ ਨਹੀਂ ਹੁੰਦਾ।"

"ਸੁਣ! ਟਾਊਟ ਦੀ ਸਜ਼ਾ ਉਹਦੇ ਪਰਿਵਾਰ ਨੂੰ ਨਾ ਦਿਉ। ਅੰਨ੍ਹੇਵਾਹ ਕਤਲ ਨਾ ਕਰੋ। ਲੋਕਾਂ ਤੋਂ ਜਬਰੀ ਪੈਸੇ ਨਾ ਉਗਰਾਹੋ।"

"ਓ ਹੋ—ਬਾਬਾ! ਤੁਸੀਂ ਸਮਝਦੇ ਕਿਉਂ ਨਹੀਂ? ਮੈਂ ਪੰਜਾਹ ਵਾਰੀ ਕਹਿ ਚੁੱਕਾਂ ਕਿ ਅਸੀਂ ਲੋਕਾਂ ਤੋਂ ਪੈਸੇ ਨਹੀਂ ਉਗਰਾਹੁੰਦੇ, ਪਰ ਤੁਸੀਂ ਖਾਹ-ਮਖਾਹ ਈ ਸਾਡੇ ਸਿਰ ਦੋਸ਼ ਮੜ੍ਹੀ ਜਾਂਦੇ ਓ।" ਜਨਰਲ ਲਾਭ ਸਿੰਘ ਨੇ ਰੋਹ ਨਾਲ ਸਿਰ ਮਾਰਿਆ।

"ਮੈਂ ਤੇਰੀ ਮਾਨਸਿਕ ਅਵਸਥਾ ਨੂੰ ਸਮਝਦਾਂ—ਕਾਕਾ! ਪਰ ਜੇ ਤੁਹਾਡਾ ਕੰਮ ਨਹੀਂ, ਤੁਸੀਂ ਉਹਨਾਂ ਅਨਸਰਾਂ ਨੂੰ ਨੰਗਿਆਂ ਕਰੋ।"



"ਅਸੀਂ ਅਨੇਕਾਂ ਮਾਰ ਚੁੱਕੇ ਆਂ, ਅਨੇਕਾਂ ਫੜ ਚੁੱਕੇ ਆਂ ਪਰ ਲੋਕ ਸਾਡੇ 'ਤੇ ਵਿਸ਼ਵਾਸ ਈ ਨਹੀਂ ਕਰਦੇ। ਪੰਜਾਹ ਥਾਵਾਂ 'ਤੇ ਜਬਰੀ ਪੈਸੇ ਲੈਂਦੇ ਤੇ ਲੁੱਟ-ਮਾਰ ਕਰਦੇ—ਮਜ਼੍ਹਬੀ ਤੇ ਪੁਲਸੀਏ ਫੜੇ ਗਏ। ਕੋਈ ਮੰਨਦਾ ਏ। ਬ੍ਰਹਮੇ ਨੇ ਲੁਟੇਰਿਆਂ ਨੂੰ ਮਾਰਨ ਜਾਂ ਸੂਹ ਦੇਣ ਵਾਲੇ ਲਈ ਦਸ ਹਜ਼ਾਰ ਦਾ ਇਨਾਮ ਰੱਖਿਆ। ਅਸੀਂ ਐਲਾਨ ਕੀਤਾ ਏ: ਜਬਰੀ ਪੈਸੇ ਮੰਗਣ ਵਾਲਿਆਂ ਨੂੰ ਮਾਰ ਦੇਵੋ ਜਾਂ ਸਾਨੂੰ ਦੱਸੋ, ਪਰ ਲੋਕ ਈ ਘੋਗਲਕੰਨੇ ਹੋ ਜਾਣ ਤਾਂ ਅਸੀਂ ਦੱਸ ਕੀ ਖੂਹ 'ਚ ਛਾਲ ਮਾਰ ਦਈਏ?" ਜਨਰਲ ਲਾਭ ਸਿੰਘ ਬੋਲੀ ਜਾਂਦਾ ਸੀ।

"ਅੱਛਾ—ਅੱਗੇ ਸੁਣ: ਹਿੰਦੂ ਨੂੰ ਮਹਿਜ਼ ਹਿੰਦੂ ਹੋਣ ਕਰਕੇ ਹੀ ਨਾ ਮਾਰੋ ਕਿਉਂਕਿ ਸਾਰੇ ਹਿੰਦੂ ਇੱਕੋ-ਜਿਹੇ ਨਹੀਂ। ਜੇ ਇੱਕ ਮਾੜਾ ਏ ਤਾਂ ਸਾਰੇ ਹਿੰਦੂਆਂ ਨੂੰ ਮਾਰਨਾ ਗ਼ਲਤ ਏ। ਬਾਕੀ ਪੁਲੀਸ ਨੂੰ ਵੀ ਮਹਿਜ਼ ਪੁਲੀਸ ਵਾਲਾ ਹੋਣ ਕਰਕੇ ਮਾਰ ਦੇਣਾ ਠੀਕ ਨਹੀਂ। ਪੁਲੀਸ ਵਾਲਾ ਸਿਰਫ਼ ਉਹੀ ਮਾਰਨ ਯੋਗ ਏ ਜਿਹੜਾ ਜ਼ੁਲਮ ਕਰਦੈ। ਬਾਕੀ ਤੁਹਾਨੂੰ ਆਪਣੀਆਂ ਕਾਰਵਾਈਆਂ ਦਾ ਕੇਂਦਰ ਹਰਿਮੰਦਰ ਸਾਹਿਬ ਹਰਗਿਜ਼ ਨਹੀਂ ਬਣਾਉਣਾ ਚਾਹੀਦਾ ਕਿਉਂਕਿ ਇਹ ਤਜਰਬਾ ਵਾਰ-ਵਾਰ ਫ਼ੇਲ੍ਹ ਸਾਬਤ ਹੋ ਚੁੱਕੈ। ਪਹਿਲਾਂ ਚੁਰਾਸੀ ਵਿੱਚ, ਫਿਰ ਸਿਆਸੀ ਵਿੱਚ ਤੇ ਹੁਣ ਸਤਾਸੀ ਵਿੱਚ—ਪੁਲੀਸ, ਫ਼ੌਜ ਜਾਂ ਸੁਰੱਖਿਆ ਅਮਲੇ ਦਾ ਹਰਿਮੰਦਰ ਸਾਹਿਬ ਦੀ ਹਦੂਦ ਵਿੱਚ ਵੜਨਾ, ਸਿੱਖਾਂ ਦੇ ਅਕਸ ਨੂੰ ਖ਼ਰਾਬ ਕਰਦਾ ਏ। ਇਸ ਤੋਂ ਵੀ ਬਚੋ।" ਬਾਬਾ ਦੱਸਦਾ ਗਿਆ। ਜਨਰਲ ਲਾਭ ਸਿੰਘ ਨੋਟ ਕਰਦਾ ਰਿਹਾ। ਬਾਬੇ ਦੀ ਹਰ ਗੱਲ ਉਹਦੇ ਦਿਲ ਵਿੱਚ ਘਰ ਕਰਦੀ ਗਈ। ਖਾੜਕੂਆਂ ਦੀ ਰਣਨੀਤੀ ਬਦਲਣ ਦਾ ਕੰਮ, ਜਨਰਲ ਲਾਭ ਸਿੰਘ ਨੂੰ ਵੀ ਠੀਕ ਜਾਪਿਆ।

ਸੂਰਜ ਛੁਪ ਗਿਆ ਸੀ।

ਉਸ ਪ੍ਰਸ਼ਾਦਾ ਛਕਿਆ, ਹਨੇਰਾ ਕਾਫ਼ੀ ਵੱਧ ਗਿਆ ਸੀ।

ਪੰਜਾਬ ਦੀਆਂ ਸੜਕਾਂ 'ਤੇ ਸੁੰਨ-ਸਾਂ ਛਾ ਚੁੱਕੀ ਸੀ। ਹਰ ਇੱਕ ਆਪਣੇ ਘਰ ਵਿੱਚ ਕੈਦ ਹੋ ਗਿਆ ਸੀ। ਪੰਜਾਬ ਦੀ ਵਿਗੜੀ ਹੋਈ ਸਥਿਤੀ ਨੇ ਪੰਜਾਬੀਆਂ ਦਾ ਜੀਣਾ ਹਰਾਮ ਕੀਤਾ ਹੋਇਆ ਸੀ।

"ਬਾਬਾ ਜੀ! ਝੋਰਾ ਨਾ ਕਰਿਓ—ਹੁਣ ਤਾਂ ਕਿਸੇ ਦਿਨ ਦਾ ਈ ਮੇਲਾ ਏ। ਪੁਲੀਸ ਦੀ ਗੋਲੀ ਮੈਨੂੰ ਭਾਲ ਰਹੀ ਏ ਤੇ ਮੇਰੀ ਗੋਲੀ ਪੁਲੀਸ ਦਾ ਪਿੱਛਾ ਕਰ ਰਹੀ ਏ। ਸਰਕਾਰੀ ਏਜੰਟ ਕਮਾਂਡੋ ਵਿੱਚ ਵੜ ਗਏ ਨੇ, ਜਿਹਨਾਂ ਦੀ ਅੱਖ ਮੇਰੇ 'ਤੇ ਆ। ਚਲੋ, ਕੋਈ ਨਾ—ਬਾਬਾ! ਤੂੰ ਹੌਸਲਾ ਰੱਖੀਂ। ਛੇਤੀ ਕੀਤਿਆਂ ਤਾਂ ਕੋਈ ਮਾਈ ਦਾ ਲਾਲ ਜਿਊਂਦੇ-ਜਾਗਦੇ ਲਾਭ ਸਿੰਘ ਨੂੰ ਫੜ ਨਹੀਂ ਸਕਦਾ—ਮਾਰ ਨਹੀਂ ਸਕਦਾ। ਪਰ ਜੇ ਸੁੱਤੇ ਪਏ ਨੂੰ ਈ ਪਕੜ ਲਿਆ ਤਾਂ ਪ੍ਰਵਾਹ ਕੋਈ ਨਹੀਂ, ਝੱਲਾਂਗੇ। ਮੁਸੀਬਤਾਂ ਮਰਦਾਂ 'ਤੇ ਈ ਤਾਂ ਪੈਂਦੀਆਂ ਨੇਂ, ਖੁਸਰਿਆਂ 'ਤੇ ਨਹੀਂ। ਚੰਗਾ ਬਾਬਾ! ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।" ਜਨਰਲ ਲਾਭ ਸਿੰਘ ਨੇ ਜਾਣ ਲਈ ਬੂਹੇ ਦਾ ਇੱਕ ਤਖ਼ਤਾ ਖੋਲ੍ਹਿਆ।

"ਚੰਗਾ, ਪੁੱਤਰਾ ! ਆਪਦਾ ਖ਼ਿਆਲ ਰੱਖੀਂ। ਵੈਸੇ ਤਾਂ ਤੇਰਾ ਰੱਬ ਈ ਰਾਖਾ ਐ—ਕਲਗੀਆਂ ਵਾਲਾ ਤੈਨੂੰ ਤੰਦਰੁਸਤ ਰੱਖੇ ।" ਬਾਬੇ ਨੇ ਅਸ਼ੀਰਵਾਦ ਦੇ ਕੇ ਕਿਹਾ।

ਜਨਰਲ ਲਾਭ ਸਿੰਘ ਹਨੇਰੇ ਵਿੱਚ ਅਲੋਪ ਹੋ ਗਿਆ। ਉਹ ਜਿਧਰੋਂ ਆਇਆ ਸੀ, ਓਧਰੇ ਦੁਬਾਰਾ ਚਲਾ ਗਿਆ।

ਬਾਬਾ ਕਿੰਨਾ ਈ ਚਿਰ ਬੂਹੇ 'ਚ ਖੜਾ, ਉਸ ਪਾਸੇ ਤੱਕਦਾ ਰਿਹਾ ਜਿਸ ਪਾਸੇ ਜਨਰਲ ਲਾਭ ਸਿੰਘ ਗਿਆ ਸੀ।

ਬਾਬੇ ਡਾਂਗ ਜਿੱਡਾ ਹਉਕਾ ਭਰਿਆ ਤੇ ਬੂਹਾ ਬੰਦ ਕਰ ਕੇ ਮੰਜੇ 'ਤੇ ਆਣ ਡਿੱਗਾ।

## -18-

*ਸੂਰਜ ਚੜ੍ਹਦਾ ਡੁੱਬਦਾ ਰਹਿਣਾ, ਕੁਦਰਤ ਦਾ ਦਸਤੂਰ।*
*ਲਾਭ ਸਿੰਘ ਦਾ ਬਲੀਦਾਨ, ਸਦਾ ਖਿਲਾਰੂ ਨੂਰ।*

12 ਜੁਲਾਈ, 1988 ਈ: ਦਿਨ ਮੰਗਲਵਾਰ ਸੀ।

ਬਰਸਾਤ ਦਾ ਮੌਸਮ। ਹੁੰਮਸ ਭਰਿਆ ਵਾਤਾਵਰਨ। ਅਕਾਸ਼ ਵਿੱਚ ਕਿਤੇ-ਕਿਤੇ ਬੱਦਲਵਾਈ। ਸ਼ਾਇਦ ਅੱਜ ਮੀਂਹ ਪਏਗਾ। ਅਜੇ ਦਿਨ ਚੜ੍ਹਿਆ ਹੀ ਸੀ ਕਿ ਇੱਕ ਖ਼ੌਫ਼ਨਾਕ ਖ਼ਬਰ ਟਾਂਡਾ ਉੜਮੁੜ ਦੇ ਆਲੇ-ਦੁਆਲੇ ਦੇ ਇਲਾਕੇ ਵਿੱਚ ਜੰਗਲ ਦੀ ਅੱਗ ਵਾਂਗ ਫੈਲ ਗਈ :

'ਬੀਤੀ ਰਾਤ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਨਾਮ-ਨਿਹਾਦ ਚੀਫ ਜਨਰਲ ਲਾਭ ਸਿੰਘ ਉਰਫ਼ ਸੁੱਖਾ ਸਿਪਾਹੀ ਜੀ.ਟੀ. ਰੋਡ ਬਾਈਪਾਸ 'ਤੇ ਪੁਲੀਸ ਮੁਕਾਬਲੇ ਵਿੱਚ ਮਾਰਿਆ ਗਿਆ।'

ਜਨਰਲ ਲਾਭ ਸਿੰਘ ਉਰਫ਼ ਭਾਜੀ, ਉਰਫ਼ ਬਾਬਾ ਉਰਫ਼ ਸੁੱਖਾ ਸਿਪਾਹੀ ਉਰਫ਼ ਸੁਖਦੇਵ ਸਿੰਘ ! ਜਿਸ ਨੂੰ ਹਿੰਦੂ ਤਬਕਾ ਇੱਕ ਬੜਾ ਵੱਡਾ ਖ਼ੌਫ਼ਨਾਕ ਤੇ ਖ਼ੂੰਖਾਰ ਅੱਤਵਾਦੀ ਮੰਨਦਾ ਸੀ ਪਰ ਸਿੱਖ ਤਬਕਾ ਇੱਕ ਨਿਡਰ ਤੇ ਬਹਾਦਰ ਯੋਧਾ ਮੰਨਦਾ ਸੀ। ਸਰਕਾਰ ਵੱਲੋਂ ਜਨਰਲ ਲਾਭ ਸਿੰਘ ਦੇ ਸਿਰ ਦਾ ਇਨਾਮ ਇੱਕ ਲੱਖ ਰੱਖਿਆ ਹੋਇਆ ਸੀ।

ਪੰਜਾਬ ਪੁਲੀਸ ਜਨਰਲ ਲਾਭ ਸਿੰਘ ਨੂੰ ਸਭ ਤੋਂ ਵੱਧ ਖ਼ਤਰਨਾਕ ਦਹਿਸ਼ਤਗਰਦ ਸਮਝਦੀ ਸੀ। ਪੁਲੀਸ ਸੂਤਰਾਂ ਅਨੁਸਾਰ ਜਨਰਲ ਲਾਭ ਸਿੰਘ 'ਤੇ ਮੜ੍ਹੇ ਗਏ ਦੋਸ਼ ਇਸ ਪ੍ਰਕਾਰ ਸਨ :

'ਤਲਵਾੜੇ ਦੀ 22 ਲੱਖ ਦੀ ਬੈਂਕ ਡਕੈਤੀ, ਲੁਧਿਆਣੇ ਦੀ 5.7 ਕਰੋੜ ਦੀ ਡਕੈਤੀ, ਰਿਬੈਰੋ ਉੱਤੇ ਹਮਲਾ, ਹਿੰਦ ਸਮਾਚਾਰ ਦੇ ਰਮੇਸ਼ ਚੰਦਰ ਦਾ ਕਤਲ,



ਡੀ.ਆਈ.ਜੀ. ਏ. ਐਸ. ਅਟਵਾਲ, ਡੀ.ਐਸ.ਪੀ. ਬਚਨ ਸਿੰਘ, ਸਾਬਕਾ ਵਿਧਾਇਕ ਹਰਬੰਸ ਲਾਲ ਖੰਨਾ, ਐਡੀਸ਼ਨਲ ਜੱਜ ਆਰ.ਪੀ. ਗੋਂਦ, ਆਈ.ਜੀ. ਜੇਲ੍ਹ ਟੀ.ਸੀ. ਕਟੋਚ, ਡੀ.ਡੀ. ਖੁੱਲਰ, ਰਵੀ ਕੁਮਾਰ ਸਿਪਾਹੀ, ਕੁਲਦੀਪ ਰਾਜ ਸਿਪਾਹੀ, ਜੋਗਿੰਦਰ ਸਿੰਘ ਸੋਢੀ ਆਦਿ ਦੇ ਕਤਲ।'

ਹੌਲੀ-ਹੌਲੀ ਹਜ਼ਾਰਾਂ ਲੋਕ ਘਟਨਾ ਸਥਾਨ 'ਤੇ ਜੁੜਨੇ ਸ਼ੁਰੂ ਹੋ ਗਏ।

ਜਨਰਲ ਲਾਭ ਸਿੰਘ ਦੀ ਲਾਸ਼ ਟਾਂਡਾ ਬਾਈਪਾਸ ਜੀ.ਟੀ. ਰੋਡ 'ਤੇ ਹਰਬੰਸ ਸਿੰਘ ਤੇ ਸਵਰਨ ਸਿੰਘ ਦੇ ਪੈਟਰੋਲ ਪੰਪ ਦੇ ਬਰਾਬਰ ਰੇਲਵੇ ਲਾਈਨ ਦੇ ਦੂਸਰੇ ਪਾਰ ਲਹਿੰਦੇ ਵੱਲ ਨੂੰ ਤਕਰੀਬਨ ਡੇਢ ਸੌ ਗਜ਼ ਦੂਰ ਖੇਤਾਂ ਵਿੱਚ ਪਈ ਸੀ। ਲਾਸ਼ ਦੇ ਚੁਫੇਰੇ ਪੁਲੀਸ ਦਾ ਸਖ਼ਤ ਪਹਿਰਾ ਸੀ। ਦੂਰ-ਦੂਰ ਤੱਕ ਚਿੜੀ ਨਹੀਂ ਸੀ ਫੜਕਦੀ।

ਕਹਿਰਵਾਨ ਹੋਇਆ ਸੂਰਜ ਸਿਰ 'ਤੇ ਆ ਗਿਆ।

ਪੁਲੀਸ ਦੇ ਉੱਚ ਅਧਿਕਾਰੀ ਪਹੁੰਚ ਗਏ ਸਨ। ਪਰ ਕਿਸੇ ਵੀ ਵਿਅਕਤੀ ਨੂੰ ਨੇੜੇ ਨਹੀਂ ਸੀ ਆਉਣ ਦਿੱਤਾ।

'ਡੂੰ' ਕਰਦੀ ਇੱਕ ਜੀਪ ਆ ਕੇ ਰੁਕੀ।

ਪੁਲੀਸ ਦੇ ਕਈ ਕਰਮਚਾਰੀ ਬਾਹਰ ਆ ਗਏ।

ਇੱਕ ਕੈਦੀ ਵੀ ਬਾਹਰ ਆਇਆ। ਕੈਦੀ ਦਾ ਮੂੰਹ ਢੱਕਿਆ ਹੋਇਆ ਸੀ। ਉਸ ਨੂੰ ਲਾਸ਼ ਕੋਲ ਲਿਆਂਦਾ। ਉਸ ਲਾਸ਼ ਦੇਖ ਕੇ 'ਹਾਂ' ਵਿੱਚ ਸਿਰ ਹਿਲਾਇਆ। ਪੁਲੀਸ ਉਸਨੂੰ ਜਿਵੇਂ ਲਿਆਈ, ਉਵੇਂ ਈ ਵਾਪਸ ਲੈ ਗਈ।

ਦਸ ਵਜੇ ਦੇ ਕਰੀਬ ਸ਼ਹੀਦ ਦੀ ਪਤਨੀ ਦਵਿੰਦਰ ਕੌਰ ਨੇ ਲਾਸ਼ ਦੀ ਸ਼ਨਾਖਤ ਕੀਤੀ। ਇਸ ਤੋਂ ਬਾਅਦ ਸਤਵਿੰਦਰ ਕੌਰ ਨਾਮੀ ਖੁੱਡੇ ਦੀ ਇੱਕ ਔਰਤ ਲਿਆਂਦੀ ਗਈ।

"ਇਹ ਲਾਭ ਸਿੰਘ ਉਰਫ਼ ਸੁੱਖਾ ਸਿਪਾਹੀ ਐ।" ਇੱਕ ਪੁਲੀਸ ਅਫ਼ਸਰ ਨੇ ਲਾਸ਼ ਦਿਖਾਂਦਿਆਂ ਕਿਹਾ, "ਕੀ ਰਾਤ ਹਮਲਾ ਕਰਨ ਵਾਲਿਆਂ ਵਿੱਚ ਇਹ ਵੀ ਸੀ।"

"ਨਹੀਂ ! ਜਿਹੜੇ ਅੱਤਵਾਦੀ ਰਾਤ ਮੇਰੇ ਘਰੇ ਆਏ ਸਨ ਇਹ ਉਹਨਾਂ ਵਿੱਚ ਨਹੀਂ ਸੀ।" ਸਤਵਿੰਦਰ ਕੌਰ ਨੇ ਜਵਾਬ ਮੋੜਿਆ।

ਜਨਰਲ ਲਾਭ ਸਿੰਘ ਦੀ ਦੇਹ 'ਤੇ ਕਛਹਿਰਾ ਤੇ ਬਨੈਣ ਸੀ। ਕਛਹਿਰਾ ਸਫੈਦ ਤੇ ਬਨੈਣ ਉੱਪਰ ਲਹੂ ਦੇ ਦਾਗ। ਛੋਟੀ ਕ੍ਰਿਪਾਨ ਲੱਕ ਨਾਲ ਲਪੇਟੀ ਹੋਈ ਸੀ। ਸੱਜੀ ਬਾਂਹ ਸਿੱਧੀ, ਜਿਸ 'ਤੇ ਪੁੱਠੀ ਘੜੀ ਬੰਨ੍ਹੀ ਸੀ। ਸੱਜੇ ਹੱਥ ਦੀ ਚੀਚੀ ਵਿੱਚ ਸੋਨੇ ਦੀ ਮੁੰਦੀ ਚਮਕਦੀ ਸੀ। ਉਸੇ ਹੱਥ ਈ ਕੜਾ, ਜਿਹੜਾ ਹੱਥ ਦੇ ਵਿਚਕਾਰ ਫਸਿਆ ਹੋਇਆ ਸੀ। ਸਿਰ ਦੇ ਕੇਸ ਖੁੱਲ੍ਹੇ ਹੋਏ, ਸਿਰ ਸੱਜੇ ਪਾਸੇ ਨੂੰ ਥੋੜ੍ਹਾ ਮੁੜਿਆ ਹੋਇਆ, ਮੂੰਹ ਬੰਦ ਤੇ ਅੱਖਾਂ ਅੱਧ-ਖੁੱਲ੍ਹੀਆਂ, ਖੱਬੀ ਬਾਂਹ ਸਰੀਰ ਦੇ

ਨਾਲ, ਹੱਥ ਮੁੜਿਆ ਹੋਇਆ, ਵੀਣੀ ਉੱਤੇ, ਜੋ ਢਿੱਲੀ ਹੋਈ ਸੀ। ਛਾਤੀ ਦੇ ਖੱਬੇ ਪਾਸੇ ਦਿਲ ਨੂੰ ਨਿਸ਼ਾਨਾ ਬਣਾ ਕੇ ਮਾਰਿਆ ਹੋਇਆ ਗੋਲੀਆਂ ਦਾ ਇੱਕ ਬ੍ਰਸਟ, ਇੱਕ ਗੋਲੀ ਛਾਤੀ ਵਿੱਚ ਸਿੱਧੀ ਘੁੰਡੀ ਤੋਂ ਚੱਪਾ ਕੁ ਥੱਲੇ, ਲੱਤਾਂ ਬਿਲਕੁਲ ਚੌਫਾਲ, ਪੇਟ ਜਾਂ ਲੱਤਾਂ ਉੱਪਰ ਕੋਈ ਲਹੂ ਦਾ ਦਾਗ ਨਹੀਂ। ਘਟਨਾ ਸਥਲ 'ਤੇ ਲਹੂ ਨਾਂ-ਮਾਤਰ ਸੀ। ਹਿੱਕ 'ਤੇ ਪਾ ਕੁ ਲਹੂ ਜੰਮਿਆ ਹੋਇਆ ਸੀ। ਦੋਵੇਂ ਲੱਤਾਂ ਤੇ ਬਾਹਵਾਂ 'ਤੇ ਮਿੱਟੀ ਲੱਗੀ ਹੋਈ ਸੀ। ਦੋ ਦੁੱਧ ਚਿੱਟੇ ਕੱਪੜੇ (ਕੁੜਤਾ ਤੇ ਚਾਦਰਾ) ਕੋਲ ਪਏ ਸੀ।

ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਸ਼ਹੀਦ ਨੂੰ ਦੇਖਣ ਲਈ ਉਤਾਵਲੇ ਸਨ। ਪੌਣੇ ਗਿਆਰਾਂ ਵਜੇ ਡੀ.ਆਈ.ਜੀ. ਡੀ.ਆਰ. ਭੱਟੀ ਤੇ ਜਲੰਧਰ ਦੇ ਐਸ.ਐਸ.ਪੀ. ਇਜ਼ਹਾਰ ਆਲਮ ਖਾਨ ਨੇ ਲੋਕਾਂ ਨੂੰ ਲਾਸ਼ ਦੇਖਣ ਦੀ ਖੁੱਲ੍ਹ ਦੇ ਦਿੱਤੀ। ਲੋਕ ਲਾਈਨ ਬਣਾ ਕੇ ਦੇਖਦੇ ਜਾ ਰਹੇ ਸਨ। ਹਰ ਇੱਕ ਦੀਆਂ ਅੱਖਾਂ ਵਿੱਚ ਰੋਹ ਸੀ। ਦਿਲ ਵਿੱਚ ਅੱਗ ਸੀ। ਚਿਹਰਾ ਉਦਾਸ ਸਨ। ਪਰ ਅੰਦਰ ਗੁੱਸੇ ਨਾਲ ਭਰਿਆ ਹੋਇਆ ਸੀ।

"ਕਿਆ ਤੁਮਹੇਂ ਮਾਲੂਮ ਹੈ, ਯੇਹ ਕੌਣ ਹੈ ?.....ਯੇਹ ਖਾਲਿਸਤਾਨ ਕਮਾਂਡੋ ਫੋਰਸ ਕਾ ਜਨਰਲ ਲਾਭ ਸਿੰਘ ਹੈ। ਇਸਕੋ ਹਮਨੇ ਮਾਰ ਦੀਆ ਹੈ।" ਐਸ.ਐਸ.ਪੀ. ਆਲਮ ਲੋਕਾਂ 'ਤੇ ਪੁਲੀਸ ਦਾ ਪ੍ਰਭਾਵ ਪਾਉਣ ਲਈ ਲਗਾਤਾਰ ਕਹਿ ਰਿਹਾ ਸੀ।

ਪੋਸਟ ਮਾਰਟਮ ਤੋਂ ਬਾਅਦ ਪੁਲੀਸ ਜਨਰਲ ਲਾਭ ਸਿੰਘ ਦੀ ਲਾਸ਼ ਨੂੰ ਦਸੂਹਾ ਸ਼ਮਸ਼ਾਨ ਘਾਟ 'ਚ ਲੈ ਗਈ।

ਦਸੂਹੇ ਦੇ ਲੋਕਾਂ, ਜਿਹਨਾਂ ਵਿੱਚ ਨੌਜਵਾਨਾਂ ਦੀ ਗਿਣਤੀ ਜ਼ਿਆਦਾ ਸੀ, ਦੀ ਕਾਫੀ ਭੀੜ ਮੌਜੂਦ ਸੀ। ਲੋਕ ਜਨਰਲ ਲਾਭ ਸਿੰਘ ਦੀ ਮਿਰਤਕ ਦੇਹ ਦਾ ਅੰਤਮ ਦਰਸ਼ਨ ਕਰਨਾ ਚਾਹੁੰਦੇ ਸਨ ਪਰ ਪੁਲੀਸ ਇਨਕਾਰੀ ਸੀ।

ਇਹ ਬਹਿਸ ਕਾਫ਼ੀ ਚਿਰ ਚਲਦੀ ਰਹੀ।

ਸ਼ਮਸ਼ਾਨ ਘਾਟ ਦੇ ਚੁਫੇਰੇ ਪੁਲੀਸ ਦਾ ਸਖਤ ਪਹਿਰਾ ਸੀ।

"ਜਨਰਲ ਲਾਭ ਸਿੰਘ.....ਜ਼ਿੰਦਾਬਾਦ !"

"ਸ਼ਹੀਦ ਲਾਭ ਸਿੰਘ.....ਅਮਰ ਰਹੇ !"

ਲੋਕਾਂ ਦੀ ਭੀੜ ਨਾਹਰੇ ਮਾਰਦੀ ਹੋਈ ਧੱਕੇ ਨਾਲ ਪੁਲੀਸ ਦਾ ਘੇਰਾ ਤੋੜ ਕੇ ਸ਼ਮਸ਼ਾਨ ਘਾਟ ਵਿੱਚ ਦਾਖ਼ਲ ਹੋ ਗਈ। ਇਸ 'ਤੇ ਪੁਲੀਸ ਨੇ ਲਾਠੀਚਾਰਜ ਸ਼ੁਰੂ ਕਰ ਦਿੱਤਾ। ਨਾਹਰਿਆਂ ਦੀ ਆਵਾਜ਼ ਦੂਣੇ ਰੋਹ ਨਾਲ ਗੂੰਜ ਉੱਠੀ—

"ਜਨਰਲ ਲਾਭ ਸਿੰਘ.....।"

"ਜ਼ਿੰਦਾਬਾਦ !....."

"ਜਨਰਲ ਲਾਭ ਸਿੰਘ.....।"



"ਜ਼ਿੰਦਾਬਾਦ !....."

ਆਖ਼ਰ ਪੁਲੀਸ ਨੇ ਹਾਰ ਮੰਨ ਕੇ ਲੱਕੜੀਆਂ ਵਿੱਚ ਪਈ ਮਿਰਤਕ ਦੇਹ ਦੇ ਚਿਹਰੇ ਤੋਂ ਕੱਪੜਾ ਲਾਹ ਕੇ ਲੋਕਾਂ ਨੂੰ ਦਰਸ਼ਨ ਕਰਵਾ ਦਿੱਤਾ। ਲੋਕ ਪੁਲੀਸ 'ਤੇ ਹਾਵੀ ਹੋ ਚੁੱਕੇ ਸਨ। ਜਿਸ ਕਰਕੇ ਸ਼ਹੀਦ ਦਾ ਸਸਕਾਰ ਦਸੂਹੇ ਨਾ ਹੋ ਸਕਿਆ।

ਪੁਲੀਸ ਨੇ ਮੌਕੇ ਦੀ ਨਜ਼ਾਕਤ ਨੂੰ ਦੇਖ ਕੇ ਜਨਰਲ ਲਾਭ ਸਿੰਘ ਦੀ ਲਾਸ਼ ਨੂੰ ਚੁੱਕਿਆ ਤੇ ਮੁੜ ਵਾਂਡੇ ਉੜ ਦਾਰਾਪੁਰ ਲੈ ਗਈ। ਇਹ ਸ਼ਹੀਦ ਜਨਰਲ ਲਾਭ ਸਿੰਘ ਦਾ ਸਹੁਰਾ ਪਿੰਡ ਸੀ।

ਚਾਰ-ਚੁਫੇਰੇ ਪੁਲੀਸ ਹੀ ਪੁਲੀਸ ਸੀ।

ਸਿੱਖਾਂ ਦਾ ਸੂਰਜ ਸਿਖਰ ਦੁਪਹਿਰੇ ਛੁਪ ਚੁੱਕਾ ਸੀ। ਉਸ ਦਿਨ ਦੁਸ਼ਮਣਾਂ ਦੇ ਘਰੀਂ ਸ਼ੁੱਧ ਦੇਸੀ ਘਿਉ ਦੇ ਦੀਵੇ ਬਲੇ। ਜਦ ਪੰਜਾਬ ਦਾ ਬੱਚਾ-ਬੱਚਾ ਰੋ ਰਿਹਾ ਸੀ, ਕੁਰਲਾ ਰਿਹਾ ਸੀ, ਖ਼ੂਨ ਦੇ ਹੰਝੂ ਕੇਰ ਰਿਹਾ ਸੀ, ਤਦ ਦੁਸ਼ਮਣ ਖੁਸ਼ੀਆਂ ਮਨਾ ਰਹੇ ਸਨ, ਜਸ਼ਨ ਮਨਾ ਰਹੇ ਸਨ। ਇਹ ਜ਼ਮਾਨੇ ਦੀ ਰੀਤ ਏ। ਇੱਕ ਸ਼ਾਇਰ ਲਿਖਦਾ ਏ :

*ਹੰਸਤਾ ਹੈ ਗੁਲ ਚਮਨ ਮੇਂ ਤੋ ਨਾਲਾਂ ਹੈ ਅੰਦਲੀਬ।*
*ਦੋ ਦਿਲ ਖੁਸ਼ੀ ਨਾ ਦੇਖੇ ਕਭੀ, ਇਸ ਜਹਾਂ ਕੇ ਬੀਚ।*

ਦਾਰਾਪੁਰ ਦੀਆਂ ਮੜ੍ਹੀਆਂ ਵਿੱਚ ਲਾਸ਼ ਰੱਖ ਦਿੱਤੀ। ਚਿਖਾ ਤਿਆਰ ਸੀ। ਗਿਣਤੀ ਦੇ ਬੰਦੇ ਮੜ੍ਹੀਆਂ ਵਿੱਚ ਮੌਜੂਦ ਸਨ। ਪਰ ਪੁਲੀਸ ਦੀ ਪੂਰੀ ਨਫਰੀ ਤਾਇਨਾਤ ਸੀ। ਬਜ਼ੁਰਗ ਬੰਦਿਆਂ ਦੀਆਂ ਚਿੱਟੀਆਂ ਦਾੜ੍ਹੀਆਂ ਹੰਝੂਆਂ ਨਾਲ ਭਿੱਜੀਆਂ ਸਨ।

ਮਰਦ-ਏ-ਮੈਦਾਨ ਨੂੰ ਅੰਤਮ ਸੇਜ 'ਤੇ ਲਿਟਾ ਦਿੱਤਾ। ਪੁਲੀਸ ਦੇ ਸਖ਼ਤ ਪਹਿਰੇ ਹੇਠ ਸ਼ਹੀਦ ਦੀ ਦੇਹ ਨੂੰ ਲਾਂਬੂ ਲਾ ਦਿੱਤਾ। ਅੱਗ ਦੀ ਲਾਟ ਨਿਕਲੀ। ਭਾਂਬੜ ਅਸਮਾਨ ਨੂੰ ਉੱਠੇ। ਉਸ ਵਕਤ ਪੰਜਾਬ ਦੀ ਧਰਤੀ ਨੇ ਇੱਕ ਧਾਹ ਮਾਰੀ ਜੋ ਕਰੋੜਾਂ ਦਿਲਾਂ ਨੂੰ ਚੀਰਦੀ ਹੋਈ ਨਿਕਲ ਗਈ :

*ਲਾਭ ਸਿੰਘ ਸ਼ਹੀਦ ਹੋਇਆ, ਪੈ ਗਿਆ ਹਨੇਰ ਸਾਰੇ,*
*ਮੱਚੀ ਹਾਹਾਕਾਰ ਤੇ ਪੰਜਾਬ ਧਾਹੀਂ ਮਾਰੀਆਂ।*
*ਅੱਖਾਂ ਵਿੱਚ ਹੰਝੂ ਆਏ, ਦਿਲਾਂ ਵਿੱਚ ਸੁੱਧ ਹੋਈ,*
*ਯਾਦ ਕਰ ਰੋਣ ਜਿੰਦਾਂ ਸੈਂਕੜੇ ਵਿਚਾਰੀਆਂ।*
*ਫੋਰਸਾਂ 'ਚ ਮੱਚ ਗਈ ਦੁਹਾਈ, ਜਰਨੈਲ ਰੋਏ,*
*ਹੌਸਲੇ ਪਸਤ ਹੋਏ ਭੁੱਲੇ ਹੁਸ਼ਿਆਰੀਆਂ।*
*ਲਾਭ ਸਿੰਘ ! ਲਾਭ ਸਿੰਘ ! ਕਰ-ਕਰ ਰੋਏ ਯਾਰੋ !*
*ਛੋਟੇ-ਵੱਡੇ ਗੱਭਰੂ ਤੇ ਕੁੜੀਆਂ ਕੁਆਰੀਆਂ।*

12 ਜੁਲਾਈ ਦਾ ਸੂਰਜ ਪਲੋ-ਪਲੀ ਛੁਪਦਾ ਜਾ ਰਿਹਾ ਸੀ। ਉਹਦੇ ਨਾਲ-ਨਾਲ ਅੱਗ ਦੇ ਭਾਂਬੜ ਵੀ ਠਰਦੇ ਜਾ ਰਹੇ ਸਨ।

ਮੜ੍ਹੀਆਂ ਵਿੱਚ ਗਿਣਤੀ ਦੇ ਮਰਦ-ਔਰਤਾਂ ਸਨ। ਬਾਕੀ ਕਿਸੇ ਨੂੰ ਵੀ ਕੋਲ ਨਹੀਂ ਸੀ ਖੜਨ ਦਿੱਤਾ। ਸਭ ਗੇਟ ਦੇ ਬਾਹਰ ਖੜੇ ਉਦਾਸੀਆਂ ਨਜ਼ਰਾਂ ਨਾਲ ਸ਼ਹੀਦ ਦੀ ਬਲਦੀ ਚਿਖਾ ਵੱਲ ਤੱਕ ਰਹੇ ਸਨ। ਦਿਲ ਤਾਂ ਹਰ ਇੱਕ ਦਾ ਬੰਬ ਵਾਂਗ ਫੱਟ ਜਾਣ ਨੂੰ ਕਰਦਾ ਸੀ। ਪਰ ਕੋਈ ਪੇਸ਼ ਨਹੀਂ ਸੀ ਜਾ ਰਹੀ।

ਪੰਜਾਬ ਦਾ ਸ਼ੇਰ, ਮਰਦ-ਏ-ਮੈਦਾਨ, ਆਜ਼ਾਦੀ ਦਾ ਪੁਜਾਰੀ ਤੇ ਕੁਰਬਾਨੀ ਦਾ ਦੇਵਤਾ ਚਿਖਾ ਦੀ ਭੇਟ ਹੋ ਗਿਆ। ਪੰਜ ਦਰਿਆਵਾਂ ਦੀ ਧਰਤੀ ਥਰ-ਥਰ ਕੰਬ ਉੱਠੀ। ਅਕਾਸ਼ ਤੇ ਪਤਾਲ ਨੇ ਆਪਣੀ ਚਾਲ ਬਦਲ ਲਈ। ਉਸ ਵਕਤ ਚੁੱਚੜ ਹਾਕਮਾਂ ਦੇ ਘਰੀਂ ਸ਼ੁੱਧ ਦੇਸੀ ਘਿਉ ਦੀਆਂ ਜੋਤਾਂ ਜਗੀਆਂ। ਪਰ ਸਮੁੱਚੇ ਸਿੱਖ ਜਗਤ ਵਿੱਚ ਮਾਤਮ ਛਾਇਆ ਸੀ। ਸਭ ਦੇ ਚਿਹਰੇ ਉਦਾਸ ਤੇ ਦਿਲ ਨਿਰਾਸ਼ ਸਨ। ਸ਼ਹੀਦ ਦੀ ਮੌਤ 'ਤੇ ਕੌਣ-ਕੌਣ ਰੋਇਆ ਤੇ ਕੌਣ-ਕੌਣ ਹੱਸਿਆ ? ਕਿਹਾ ਨਹੀਂ ਜਾ ਸਕਦਾ !

ਹੌਲੀ-ਹੌਲੀ ਚਿਖਾ ਠੰਡੀ ਹੋ ਗਈ।

ਪੰਜਾਬ ਦਾ ਅਣਖੀਲਾ ਯੋਧਾ ਜਨਰਲ ਲਾਭ ਸਿੰਘ ਗੂਹੜੀ ਨੀਂਦ ਸੌਂ ਗਿਆ। ਜਿਸ ਕਦੇ ਵੀ ਪਾਸਾ ਨਹੀਂ ਪਰਤਣਾ, ਕਦੇ ਵੀ ਕਰਵਟ ਨਹੀਂ ਬਦਲਣੀ।

"ਹਾਏ ! ਮੌਤ ! ਤੂੰ ਕਿੱਡੇ-ਕਿੱਡੇ ਬਲੀ ਤੇ ਧਰਮਾਤਮਾ ਯੋਧੇ ਆਪਣੀ ਬੁੱਕਲ ਵਿੱਚ ਲੁਕਾ ਲਏ ? ਹਾਏ ! ਅਜੇ ਤੇਰਾ ਢਿੱਡ ਨਹੀਂ ਭਰਿਆ.....ਯੋਧੇ ਨਿਗਲ-ਨਿਗਲ ਕੇ.....ਉਫ ! ਜਨਰਲ ਲਾਭ ਸਿੰਆਂ ! ਆਂਵਦੀ ਮੌਤ ਤੂੰ ਮੈਨੂੰ ਦੇ ਦੇਂਦਾ।" ਬਾਬਾ ਸੁੰਦਰ ਸਿੰਘ ਠੰਡੀ ਹੋ ਚੁੱਕੀ ਚਿਖਾ ਵੱਲ ਤੱਕਦਾ ਹੋਇਆ, ਮੌਤ ਤੇ ਜਨਰਲ ਲਾਭ ਸਿੰਘ ਨਾਲ ਗੱਲਾਂ ਕਰ ਰਿਹਾ ਸੀ। ਉਸ ਡਾਂਗ ਜਿੱਡਾ ਹਉਕਾ ਭਰਿਆ। ਚਿਖਾ ਵੱਲ ਅੰਤਮ ਵਾਰ ਤੱਕਿਆ ਤੇ ਭਰੇ ਹੋਏ ਗਲੇ ਨਾਲ ਬੋਲਿਆ :

*ਰੁਸਤਮ ਰਹਾ ਨਾ ਜ਼ਮੀਂ ਪਹਿ, ਨਾ ਸਾਮ ਰਹਿ ਗਿਆ।*
*ਮਰਦੋਂ ਕਾ ਆਸਮਾਂ ਕੇ ਤਲੇ, ਨਾਮ ਰਹਿ ਗਿਆ।*

"ਲਾਭ ਸਿੰਆਂ ! ਤੂੰ ਨਹੀਂ ਰਿਹਾ ਪਰ ਤੇਰਾ ਨਾਮ ਬਾਕੀ ਹੈ। ਜੀਹਦਾ ਨਾਂ ਪਿੱਛੇ ਆ, ਉਹ ਸਦਾ ਈ ਜਿਊਂਦੇ ਨੇ। ਯੋਧਿਆ ! ਤੇਰੀ ਯਾਦ ਕੌਮ ਦੇ ਦਿਲ ਵਿੱਚ ਸਾਜ਼ ਦੀਆਂ ਤਰਬਾਂ ਵਾਂਗ ਸਦਾ ਈ ਚਮਕਦੀ ਰਹੇਗੀ।" ਬਾਬਾ ਸੁੰਦਰ ਸਿੰਘ ਦੀ ਧਾਹ ਨਿਕਲਦੀ ਮਸਾਂ ਰੁਕੀ। ਉਸ ਅਕਾਸ਼ ਵੱਲ ਤੱਕਿਆ ਤੇ ਲੜਖੜਾਂਦੀਆਂ ਲੱਤਾਂ ਨਾਲ ਦਾਰਾਪੁਰ ਦੀਆਂ ਮੜ੍ਹੀਆਂ ਦਾ ਗੇਟ ਪਾਰ ਕਰ ਗਿਆ।

*



# ਇੱਕ ਸੰਘਰਸ਼ਮਈ ਜੀਵਨ ਦਾ ਅੰਤ

ਜਨਰਲ ਲਾਭ ਸਿੰਘ ਉਰਫ ਸੁੱਖਾ ਸਿਪਾਹੀ ਚੀਫ ਖਾਲਿਸਤਾਨ ਕਮਾਂਡੋ ਫੋਰਸ 12 ਜੁਲਾਈ, 1988 ਨੂੰ ਸ਼ਹੀਦ ਕਰ ਦਿੱਤਾ ਗਿਆ। ਤੁਸੀਂ ਸਵਾਲ ਕਰੋਗੇ ਕਿ ਜਨਰਲ ਲਾਭ ਸਿੰਘ ਸ਼ਹੀਦ ਕੀਤਾ ਗਿਆ ਏ ? ਉੱਤਰ ਸਪੱਸ਼ਟ ਹੈ ਕਿ ਜਨਰਲ ਲਾਭ ਸਿੰਘ ਮੁਕਾਬਲੇ ਵਿੱਚ ਸ਼ਹੀਦ ਨਹੀਂ ਹੋਇਆ ਬਲਕਿ ਪੁਲੀਸ ਅਥਵਾ ਸੰਘਰਸ਼ ਵਿਰੋਧੀ ਦੁਸ਼ਮਣਾਂ ਦੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਹੋਇਆ ਏ। ਸਾਨੂੰ ਇਹ ਸ਼ੱਕ ਕਿਉਂ ਹੋਇਆ ਕਿ ਜਨਰਲ ਲਾਭ ਸਿੰਘ ਦਾ ਮੁਕਾਬਲਾ ਹੋਇਆ ਨਹੀਂ, ਸਗੋਂ ਬਣਾਇਆ ਗਿਆ ਏ ? ਇਸ ਸ਼ੱਕ ਦਾ ਅਧਾਰ ਸੀ ਮੌਕਾ-ਏ-ਵਾਰਦਾਤ ਵਾਲੀ ਜਗ੍ਹਾ ! ਉਸ ਜਗ੍ਹਾ ਬਾਰੇ ਤੁਸੀਂ ਇਸ ਨਾਵਲ ਦੇ ਅੰਤਲੇ ਕਾਂਡ ਨੂੰ ਜਦ ਧਿਆਨ ਨਾਲ ਪੜ੍ਹੋਗੇ ਤਾਂ ਤੁਹਾਡੇ ਜ਼ਿਹਨ ਵਿੱਚ ਇੱਕ ਨਹੀਂ ਅਨੇਕਾਂ ਸੁਆਲ ਸ਼ੋਰ ਮਚਾ ਦੇਣਗੇ। ਉਹ ਸੁਆਲ, ਜਿਹੜੇ ਮੁਕਾਬਲੇ ਵਾਲੀ ਕਹਾਣੀ ਨੂੰ ਝੂਠਾ ਸਾਬਤ ਕਰਨ ਦੇ ਸਮਰੱਥ ਹਨ। ਜਦ ਉਹਨਾਂ ਸੁਆਲਾਂ 'ਤੇ ਅਸੀਂ ਗੌਰ ਕਰਦੇ ਹਾਂ ਤਾਂ ਪਤਾ ਲੱਗਦਾ ਏ ਕਿ ਦਾਲ ਵਿੱਚ ਕੁਝ ਕਾਲਾ ਨਹੀਂ, ਸਗੋਂ ਸਾਰੀ ਦਾਲ ਈ ਕਾਲੀ ਏ। ਉਹਨਾਂ ਸੁਆਲਾਂ 'ਤੇ ਵਿਚਾਰ ਕਰਨ ਤੋਂ ਪਹਿਲਾਂ ਪੁਲੀਸ ਅਤੇ ਬੀ.ਐਸ.ਐਫ. (B.S.F.) ਦੁਆਰਾ ਬਣਾਈ ਗਈ ਮੁਕਾਬਲੇ ਦੀ ਕਹਾਣੀ ਸੁਣੋ :

'ਇਸ ਜਗਹ ਯੇਹ ਆਦਮੀ ਏਕ ਬੈਲ ਗਾਡੀ ਕੇ ਸਾਥ ਜਾ ਰਹਾ ਥਾ, ਜਬ ਹਮਾਰੇ ਜਵਾਨੋਂ ਕੋ ਸ਼ੱਕ ਪੜੀ।' ਇਹ ਕਹਿਣਾ ਬੀ.ਐਸ.ਐਫ. ਦੇ ਕਮਾਂਡੈਂਟ ਬਸਾਰੀਆ ਦਾ ਸੀ। ਜਿਸ 'ਤੇ ਮੁਕਾਬਲਾ ਸ਼ੁਰੂ ਹੋਇਆ ਤੇ ਜਨਰਲ ਲਾਭ ਸਿੰਘ ਸ਼ਹੀਦ ਹੋ ਗਿਆ। ਮਗਰ ਘਟਨਾ-ਸਥਾਨ 'ਤੇ ਕੋਈ ਬੈਲਗੱਡੀ ਮੌਜੂਦ ਨਹੀਂ ਸੀ ਤੇ ਨਾ ਹੀ ਪੁਲੀਸ ਹਿਰਾਸਤ ਵਿੱਚ ਕਿਸੇ ਬੈਲਗੱਡੀ ਦਾ ਜ਼ਿਕਰ ਹੈ।

ਪ੍ਰੰਤੂ ਡੀ.ਆਈ.ਜੀ. ਡੀ.ਆਰ. ਭੱਟੀ ਹੋਰਾਂ ਮੁਕਾਬਲੇ ਦੀ ਕਹਾਣੀ ਨੂੰ ਇਸ ਤਰ੍ਹਾਂ ਬਿਆਨ ਕੀਤਾ ਏ : 'ਖੁੱਡੇ ਪਿੰਡ ਦੇ ਠੇਕੇਦਾਰ ਗੁਰਦਿੱਤ ਸਿੰਘ ਕੋਲ ਸ਼ੱਕੀ ਅੱਤਵਾਦੀ ਆਉਂਦੇ-ਜਾਂਦੇ ਸਨ ਅਤੇ ਉਹ ਉਹਨੂੰ ਪੁਲੀਸ ਦਾ ਮੁਖ਼ਬਰ ਸਮਝਦੇ ਸੀ। ਬੀਤੀ ਰਾਤ ਪੰਜ ਦਹਿਸ਼ਤਪਸੰਦ ਉਸ ਦੇ ਘਰ ਗਏ ਤੇ ਉਸਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਦੇ ਕੇ ਤੇ ਉਸ ਦੇ ਘਰ ਨੂੰ ਅੱਗ ਲਗਾ ਕੇ ਚਲੇ ਗਏ। ਉਹਨਾਂ ਦੇ ਜਾਣ ਤੋਂ ਬਾਅਦ ਗੁਰਦਿੱਤ ਸਿੰਘ ਨੇ ਥਾਣਾ ਟਾਂਡਾ ਨੂੰ ਖ਼ਬਰ ਕੀਤੀ, ਜਿਸ

'ਤੇ ਐਸ.ਐਚ.ਓ. ਟਾਂਡਾ ਨੇ ਨਾਕੇ ਲਗਾ ਦਿੱਤੇ। ਸਵਾ ਦੋ ਵਜੇ ਦੇ ਕਰੀਬ ਬੀ.ਐਸ.ਐਫ. ਦੇ ਇੱਕ ਗਸ਼ਤੀ ਦਸਤੇ ਨੇ ਦੋ ਬੰਦੇ ਆਉਂਦੇ ਦੇਖੇ, ਜੋ ਕਿ ਉਹਨਾਂ ਵੱਲੋਂ ਲਲਕਾਰਨ 'ਤੇ ਭੱਜ ਨਿਕਲੇ। ਪੁਲੀਸ ਨੇ ਗੋਲੀ ਚਲਾਈ, ਜਿਸ ਨਾਲ ਇੱਕ ਆਦਮੀ ਮਾਰਿਆ ਗਿਆ ਅਤੇ ਦੂਸਰਾ ਭੱਜ ਨਿਕਲਿਆ ਅਤੇ ਮਾਰੇ ਜਾਣ ਵਾਲਾ ਬੰਦਾ ਬਾਅਦ ਵਿੱਚ ਖ਼ਾਲਿਸਤਾਨ ਕਮਾਂਡੋ ਫੋਰਸ ਦਾ ਜਨਰਲ ਲਾਭ ਸਿੰਘ ਉਰਫ਼ ਸੁੱਖਾ ਸਿਪਾਹੀ ਨਿਕਲਿਆ। ਇਸ ਨਾਲ ਸੁਰੱਖਿਆ ਬਲਾਂ ਦੇ ਹੌਂਸਲੇ ਵਧੇ ਹਨ ਤੇ ਅੱਤਵਾਦੀਆਂ ਦੇ ਹੌਸਲੇ ਟੁੱਟੇ ਹਨ।'

ਪੁਲੀਸ ਦੇ ਕਹਿਣ ਮੁਤਾਬਿਕ : ਜਨਰਲ ਲਾਭ ਸਿੰਘ ਕੋਲ ਪਾਉਣ ਵਾਲੇ ਕੱਪੜੇ, ਜੁੱਤੀ ਤੇ ਇੱਕ ਪਿਸਤੌਲ ਸੀ, ਜੋ ਕਿ ਪਾਕਿਸਤਾਨ ਦਾ ਬਣਿਆ ਹੋਇਆ ਹੈ ਤੇ ਖ਼ਾਲੀ ਪਿਸਤੌਲ ਦਾ ਭਾਰ 1 ਕਿਲੋ, 280 ਗ੍ਰਾਮ ਸੀ। ਇਸ ਤੋਂ ਇਲਾਵਾ ਕੁਝ ਕਾਰਤੂਸ ਤੇ ਇੱਕ ਪੁੜੀ ਵਿੱਚ ਸਾਇਨਾਡ ਵਰਗੀ ਵਸਤੂ ਸੀ। ਇੱਕ ਡਾਇਰੀ ਤੇ ਕੁਝ ਖੁੱਲ੍ਹੇ ਕਾਗਜ਼ ਸਨ, ਜਿਸ ਵਿੱਚ ਸਿੱਖ ਲਹਿਰ ਅੰਦਰ ਆਈਆਂ ਕਮਜ਼ੋਰੀਆਂ ਤੇ ਕੁਰੀਤੀਆਂ ਦਾ ਵਿਸ਼ਲੇਸ਼ਣ ਤੇ ਦੂਰ ਕਰਨ ਦੀਆਂ ਵਿਧੀਆਂ ਤੇ ਸੁਝਾਅ ਸਨ। ਜਨਰਲ ਲਾਭ ਸਿੰਘ ਦੀ ਜੇਬ ਬਿਲਕੁਲ ਖ਼ਾਲੀ ਸੀ।

ਜਦ ਅਸੀਂ ਉਪਰੋਤਕ ਤੱਥਾਂ ਨੂੰ ਜ਼ਰਾ ਗਹੁ ਨਾਲ ਵਾਚਦੇ ਹਾਂ ਤਾਂ ਇੱਕ ਹੋਰ ਈ ਕਹਾਣੀ ਬਣ ਜਾਂਦੀ ਏ। ਆਉ—ਉਸ ਕਹਾਣੀ ਦੀ ਪੋਸਟ-ਮਾਰਟਮ ਕਰੀਏ ਕਿ ਅਸਲ ਮਾਜਰਾ ਕੀ ਏ ?

1. ਪੁਲੀਸ ਅਥਵਾ ਬੀ.ਐਸ.ਐਫ਼. ਮੁਤਾਬਿਕ ਜਦ ਸੁਰੱਖਿਆ ਫੋਰਸਾਂ ਨੇ ਲਲਕਾਰਿਆ ਤਾਂ ਜਨਰਲ ਲਾਭ ਸਿੰਘ ਭੱਜ ਉੱਠਿਆ, ਜਿਸ 'ਤੇ ਸੁਰੱਖਿਆ ਫੋਰਸ ਦੇ ਜਵਾਨਾਂ ਨੇ ਭੱਜੇ ਜਾਂਦੇ ਜਨਰਲ ਨੂੰ ਗੋਲੀਆਂ ਮਾਰੀਆਂ। ਅਗਰ ਇਸ ਗੱਲ ਨੂੰ ਸੱਚ ਮੰਨ ਲਿਆ ਜਾਏ ਤਾਂ ਗੋਲੀਆਂ ਪਿੱਛੋਂ ਕੰਡ ਵਿੱਚ ਵੱਜ ਕੇ ਅਗਲੇ ਪਾਸੇ ਹਿੱਕ ਥਾਣੀਂ ਬਾਹਰ ਆਉਣੀਆਂ ਸਨ। ਪਰ ਹੋਇਆ ਬਿਲਕੁਲ ਇਸ ਦੇ ਉਲਟ ਹੈ। ਪੰਜ ਗੋਲੀਆਂ ਦਾ ਬ੍ਰਸਟ ਖੱਬੀ ਵੱਖੀ ਵਿੱਚ ਦਿਲ ਨੂੰ ਨਿਸ਼ਾਨਾ ਬਣਾ ਕੇ ਮਾਰਿਆ ਹੋਇਆ ਹੈ। ਇੱਕ ਗੋਲੀ ਹਿੱਕ ਵਿੱਚ ਅੱਗੋਂ ਮਾਰੀ ਗਈ ਸੀ।
2. ਅਗਰ ਗੋਲੀਆਂ ਜਨਰਲ ਲਾਭ ਸਿੰਘ ਨੂੰ ਭੱਜੇ ਜਾਂਦੇ ਨੂੰ ਮਾਰੀਆਂ ਹੁੰਦੀਆਂ ਤਾਂ ਲਹੂ ਇਕਦਮ ਵਗ ਕੇ ਹੇਠਾਂ ਲੱਤਾਂ ਵੱਲ ਆਉਣਾ ਸੀ, ਜਿਸ ਨਾਲ ਕਮਰ, ਕਛਹਿਰਾ ਤੇ ਲੱਤਾਂ ਲਹੂ ਨਾਲ ਭਿੱਜੀਆਂ ਹੋਣੀਆਂ ਚਾਹੀਦੀਆਂ ਸੀ। ਪਰ ਹੋਇਆ ਇਸ ਤੋਂ ਉਲਟ ਏ। ਜਨਰਲ ਲਾਭ ਸਿੰਘ ਦਾ ਪੇਟ, ਕਮਰ, ਕਛਹਿਰਾ ਤੇ ਲੱਤਾਂ ਉੱਤੇ ਲਹੂ ਦਾ ਇੱਕ ਵੀ ਨਿਸ਼ਾਨ ਨਹੀਂ ਸੀ। ਸਗੋਂ ਖੱਬੀ ਬਾਂਹ ਉੱਤੇ ਕੁਝ ਲਹੂ ਜੰਮਿਆ ਹੋਇਆ ਸੀ ਜੋ ਚੀਕ-ਚੀਕ ਕੇ ਕਹਿ



ਰਿਹਾ ਸੀ ਕਿ ਗੋਲੀਆਂ ਕਾਫ਼ੀ ਦੇਰ ਪਹਿਲਾਂ ਸੁੱਤੇ ਪਏ ਦੇ ਮਾਰੀਆਂ ਗਈਆਂ ਸਨ ਜਾਂ ਗ੍ਰਿਫ਼ਤਾਰ ਕਰਨ ਉਪ੍ਰੰਤ ਤਸ਼ੱਦਦ ਕਰਨ ਤੋਂ ਬਾਅਦ।
3. ਜਨਰਲ ਲਾਭ ਸਿੰਘ ਇੱਕ ਸਿਹਤਮੰਦ ਤੇ ਖੁੱਲ੍ਹੇ-ਡੁੱਲ੍ਹੇ ਸਰੀਰ ਦਾ ਮਾਲਕ ਸੀ, ਜਿਸ ਦੇ ਸਰੀਰ ਵਿੱਚ ਲਹੂ ਕਾਫ਼ੀ ਮਾਤਰਾ ਵਿੱਚ ਹੋਣਾ ਚਾਹੀਦਾ ਸੀ, ਜਿਹੜਾ ਗੋਲੀਆਂ ਵੱਜਣ ਉਪਰੰਤ ਗਿੱਲੀ ਜ਼ਮੀਨ ਵਿੱਚ ਦੂਰ ਤੱਕ ਫੈਲ ਜਾਣਾ ਸੀ। ਲਾਸ਼ ਦੇ ਕੋਲ ਲਹੂ ਦਾ ਛੱਪੜ ਲੱਗ ਜਾਣਾ ਸੁਭਾਵਿਕ ਸੀ। ਮਗਰ ਘਟਨਾ-ਸਥਲ 'ਤੇ ਲਹੂ ਨਾਂ-ਮਾਤਰ ਸੀ। ਜਿਸ ਤੋਂ ਸਾਬਤ ਹੁੰਦਾ ਏ ਕਿ ਮੁਕਾਬਲਾ ਝੂਠਾ ਏ ਤੇ ਘਟਨਾ ਕਿਸੇ ਹੋਰ ਜਗ੍ਹਾ 'ਤੇ ਵਾਪਰੀ ਏ। ਪਰ ਜਿਸ ਜਗ੍ਹਾ ਲਾਸ਼ ਪਈ ਏ, ਇਹ ਪੁਲੀਸ ਵੱਲੋਂ ਰੱਖੀ ਗਈ ਏ ਜਾਂ ਇਉਂ ਕਹਿ ਲਉ ਕਿ ਪੁਲੀਸ ਵੱਲੋਂ ਖੇਡੇ ਗਏ ਮੁਕਾਬਲੇ ਰੂਪੀ ਨਾਟਕ ਦਾ ਸਟੇਜੀ ਸਥਾਨ ਹੈ।
4. ਪੁਲੀਸ ਮੁਤਾਬਿਕ ਐਸ.ਐਲ.ਆਰ. 7.62 ਦੇ ਨੌਂ ਫਾਇਰ ਹੋਏ ਸਨ। ਪਰ ਉਸ ਜਗ੍ਹਾ ਵੱਸਦੇ ਲੋਕਾਂ ਦਾ ਕਹਿਣਾ ਹੈ ਕਿ ਕੋਈ ਵੀ ਗੋਲੀ ਚਲਦੀ ਨਹੀਂ ਸੁਣੀ। ਜਦ ਕਿ ਪਹਿਰ ਦੇ ਤੜਕੇ ਵਾਤਾਵਰਨ ਸ਼ਾਂਤ ਹੁੰਦਾ ਏ ਅਤੇ ਸਾਰੀ ਕਾਇਨਾਤ ਸੁੱਤੀ ਹੁੰਦੀ ਏ। ਜੇਕਰ ਉਸ ਵਕਤ ਐਸ.ਐਲ.ਆਰ. ਦੇ ਫਾਇਰ ਹੁੰਦੇ ਤਾਂ ਉਹਨਾਂ ਦੀ ਅਵਾਜ਼ ਘੱਟ ਤੋਂ ਘੱਟ ਕਈ ਕਿਲੋਮੀਟਰ ਦੂਰ ਸੁਣਾਈ ਦੇਣੀ ਸੀ।
5. ਪੁਲੀਸ ਮੁਤਾਬਿਕ ਜਨਰਲ ਲਾਭ ਸਿੰਘ ਦੀ ਜੇਬ ਖ਼ਾਲੀ ਸੀ। ਉਸ ਕੋਲ ਇੱਕ ਪਾਕਿਸਤਾਨੀ ਪਿਸਤੌਲ ਸੀ। ਲਾਭ ਸਿੰਘ ਕਮਾਂਡੋ ਫੋਰਸ ਦਾ ਜਨਰਲ ਸੀ। ਉਸ ਦੀ ਜੇਬ ਖ਼ਾਲੀ ਹੋਣੀ ਅਸੁਭਾਵਿਕ ਹੈ। ਜਨਰਲ ਲਾਭ ਸਿੰਘ ਕੋਲ ਕੁਝ ਪੈਸੇ ਤੇ ਇੱਕ ਮਾਊਜ਼ਰ ਜ਼ਰੂਰ ਹੁੰਦਾ ਸੀ। ਪਰ ਦੋਹਾਂ ਚੀਜ਼ਾਂ ਵਿੱਚੋਂ ਕੋਈ ਵੀ ਨਹੀਂ। ਜਿਸ ਤੋਂ ਸਾਬਤ ਹੁੰਦਾ ਏ ਮੁਕਾਬਲੇ ਦੀ ਕਹਾਣੀ ਦਾ ਰੁਖ਼ ਕੁਝ ਹੋਰ ਈ ਏ।
6. ਜਨਰਲ ਲਾਭ ਸਿੰਘ ਦੀ ਲਾਸ਼ ਦੀ ਸ਼ਨਾਖਤ ਦਾ ਕੰਮ ਤਕਰੀਬਨ ਦਸ ਵਜੇ ਤੋਂ ਬਾਅਦ ਹੋਇਆ। ਜਦ ਸ਼ਹੀਦ ਦੀ ਪਤਨੀ ਦਵਿੰਦਰ ਕੌਰ ਤੇ ਸਤਵਿੰਦਰ ਕੌਰ ਨੇ ਲਾਸ਼ ਜਨਰਲ ਲਾਭ ਸਿੰਘ ਦੀ ਹੋਣ ਦੀ ਪੁਸ਼ਟੀ ਕੀਤੀ ਸੀ। ਪਰ ਸਾਰੇ ਇਲਾਕੇ ਵਿੱਚ ਗੱਲ ਪਹਿਲਾਂ ਹੀ ਫੈਲ ਚੁੱਕੀ ਸੀ ਕਿ ਜਨਰਲ ਲਾਭ ਸਿੰਘ ਮਾਰਿਆ ਗਿਆ ਏ। ਇਹ ਅਫ਼ਵਾਹ ਪੁਲੀਸ ਨੇ ਆਪ ਫੈਲਾਈ ਸੀ। ਫਿਰ ਸੁਆਲ ਪੈਦਾ ਹੁੰਦਾ ਏ ਕਿ ਪੁਲੀਸ ਨੂੰ ਕਿਵੇਂ ਪਤਾ ਸੀ ਕਿ ਲਾਸ਼ ਜਨਰਲ ਲਾਭ ਸਿੰਘ ਦੀ ਹੈ ? ਜਵਾਬ ਸਪੱਸ਼ਟ ਹੈ ਕਿ ਪੁਲੀਸ ਨੂੰ ਜਨਰਲ ਲਾਭ ਸਿੰਘ ਦੀ ਲਾਸ਼ ਹੋਣ ਦਾ ਯਕੀਨ ਸੀ ਤੇ ਪਿੱਛੋਂ ਕਰਵਾਈ ਗਈ ਸ਼ਨਾਖਤ ਕੇਵਲ ਇੱਕ ਡਰਾਮੇਬਾਜ਼ੀ ਸੀ।

7. ਜਨਰਲ ਲਾਭ ਸਿੰਘ ਪੁਲੀਸ ਦੇ ਜਾਲ ਵਿੱਚ ਕਿਵੇਂ ਫਸਿਆ ? ਇਸ ਸੁਆਲ ਦੇ ਜਵਾਬ ਵਜੋਂ ਸ਼ੱਕ ਦੀ ਸੂਈ ਠੇਕੇਦਾਰ ਗੁਰਦਿੱਤ ਸਿੰਘ 'ਤੇ ਜ਼ਿਆਦਾ ਟਿਕਦੀ ਏ। ਪੁਲੀਸ ਡੀ.ਆਈ.ਜੀ. ਭੱਟੀ ਵੀ ਠੇਕੇਦਾਰ ਗੁਰਦਿੱਤ ਸਿੰਘ ਨੂੰ ਮੁਖ਼ਬਰ ਵਜੋਂ ਬਿਆਨਦਾ ਹੈ। ਭਾਵੇਂ ਗੁਰਦਿੱਤ ਸਿੰਘ ਇਸ ਗੱਲ ਤੋਂ ਮੁਨਕਰ ਹੁੰਦਾ ਹੈ ਕਿ ਉਸ ਨੇ ਜਨਰਲ ਲਾਭ ਸਿੰਘ ਨੂੰ ਨਹੀਂ ਫੜਾਇਆ। ਗੁਰਦਿੱਤ ਸਿੰਘ ਪਹਿਲਾਂ ਅੰਮ੍ਰਿਤਧਾਰੀ ਸੀ, ਪਰ ਉਸ ਆਪਣੇ ਇੱਕ ਸਾਥੀ ਬਿੱਲੇ ਨਾਲ ਦਿੱਲੀ ਵਿੱਚ ਕੇਸ-ਦਾਹੜੀ ਕਤਲ ਕਰਵਾ ਦਿੱਤੇ ਤੇ ਕ੍ਰਿਪਾਨ ਲਾਹ ਦਿੱਤੀ ਸੀ। ਉਸ ਤੋਂ ਬਾਅਦ ਪੁਲੀਸ ਨੇ ਗੁਰਦਿੱਤ ਸਿੰਘ ਨੂੰ ਇੱਕ ਬੱਤੀ ਬੋਰ ਦੇ ਪਿਸਤੌਲ ਦਾ ਲਾਈਸੈਂਸ ਵੀ ਜਾਰੀ ਕੀਤਾ ਦੱਸਿਆ ਜਾਂਦਾ ਏ। ਹੋ ਸਕਦਾ ਏ : ਉਸ ਜਨਰਲ ਲਾਭ ਸਿੰਘ ਨੂੰ ਫੜਾਉਣ ਲਈ ਪੁਲੀਸ ਨਾਲ ਸੌਦੇਬਾਜ਼ੀ ਕੀਤੀ ਹੋਵੇ। ਜਨਰਲ ਲਾਭ ਸਿੰਘ ਦੀ ਸ਼ਹਾਦਤ ਤੋਂ ਬਾਅਦ ਪੁਲੀਸ ਨੇ ਗੁਰਦਿੱਤ ਸਿੰਘ ਨੂੰ ਅਮਰੀਕਾ ਭੇਜ ਦਿੱਤਾ ਸੀ।

8. ਲਾਸ਼ ਦੀ ਤਸਵੀਰ ਦੇਖਣ ਤੋਂ ਮਾਲੂਮ ਹੁੰਦਾ ਏ ਕਿ ਗੋਲੀਆਂ ਸੁੱਤੇ ਪਏ ਜਨਰਲ ਲਾਭ ਸਿੰਘ ਨੂੰ ਮਾਰੀਆਂ ਗਈਆਂ ਸਨ। ਖੁੱਲ੍ਹੇ ਹੋਏ ਕੇਸ, ਸਰੀਰ 'ਤੇ ਬਨੈਣ ਤੇ ਕਛਹਿਰਾ, ਅੱਖਾਂ ਵਿੱਚ ਹੈਰਾਨੀ ! ਜਿਵੇਂ ਅਚਨਚੇਤ ਗੋਲੀ ਦਾ ਖੜਾਕ ਸੁਣ ਕੇ ਅੱਖਾਂ ਖੁੱਲ੍ਹੀਆਂ, ਪਰ ਦਿਲ ਦਾ ਨਿਸ਼ਾਨਾ ਬਣਾ ਕੇ ਮਾਰੀਆਂ ਗੋਲੀਆਂ ਕਾਰਨ ਉੱਠ ਨਾ ਸਕਿਆ। ਸੁੱਤਾ ਪਿਆ ਯੋਧਾ ਗੋਲੀਆਂ ਦਾ ਸ਼ਿਕਾਰ ਬਣ ਗਿਆ। ਹੈਰਾਨੀ ਨਾਲ ਅੱਖਾਂ ਅੱਡੀਆਂ ਰਹਿ ਜਾਣੀਆਂ ਆਮ ਗੱਲ ਏ।

ਇਸ ਤੋਂ ਇਲਾਵਾ ਹੋਰ ਵੀ ਕਈ ਸੁਆਲ ਹਨ ਜਿਹੜੇ ਮੁਕਾਬਲੇ ਦੀ ਕਹਾਣੀ ਨੂੰ ਝੂਠਾ ਸਾਬਤ ਕਰਦੇ ਹਨ। ਜਿਹਨਾਂ ਦੀ ਚਰਚਾ ਕਰਨੀ ਅਸੰਭਵ ਹੈ।

ਜਨਰਲ ਲਾਭ ਸਿੰਘ ਦਾ ਜੀਵਨ ਬਹੁਤ ਹੀ ਸੰਘਰਸ਼ਮਈ ਸੀ। ਇਹ ਸੰਘਰਸ਼ ਜ਼ਾਲਮਾਂ ਤੇ ਜਾਬਰਾਂ ਦੇ ਵਿਰੁੱਧ ਆਪਣੇ ਹੱਕ ਪ੍ਰਾਪਤ ਕਰਨ ਲਈ ਚੱਲ ਰਿਹਾ ਸੀ। ਸਰਕਾਰੀ ਮਸ਼ੀਨਰੀ ਲੋਕ-ਹੱਕਾਂ ਲਈ ਅਵਾਜ਼ ਉਠਾਉਣ ਵਾਲਿਆਂ ਨੂੰ ਕੁਚਲਣ ਲਈ ਹੱਦੋਂ-ਵੱਧ ਸਖ਼ਤੀ ਕਰ ਰਹੀ ਸੀ। ਇਸ ਸਖ਼ਤੀ ਤੇ ਜ਼ੁਲਮਾਂ ਦਾ ਸ਼ਿਕਾਰ ਤਿੰਨ ਸਾਲ ਦੇ ਬੱਚੇ ਤੋਂ ਲੈ ਕੇ ਅੱਸੀ-ਨੱਬੇ ਸਾਲ ਦੇ ਬਜ਼ੁਰਗਾਂ ਤੱਕ ਨੂੰ ਵੀ ਹੋਣਾ ਪਿਆ। ਜਿਸ ਪੁਲੀਸ ਜਾਂ ਸੁਰੱਖਿਆ ਫੋਰਸਾਂ ਨੇ ਮਜ਼ਲੂਮ ਲੋਕਾਂ ਦੀ ਰਾਖੀ ਕਰਨੀ ਸੀ, ਉਹਨਾਂ ਮਾਸੂਮਾਂ 'ਤੇ ਏਨੇ ਜ਼ੁਲਮ ਢਾਹੇ ਕਿ ਨੀਰੂ ਤੇ ਹਿਟਲਰ ਵਰਗੇ ਬੁੱਚੜ ਵੀ ਸ਼ਰਮ ਨਾਲ ਨੀਵੀਂ ਪਾ ਗਏ। ਇਹਨਾਂ ਜ਼ੁਲਮਾਂ ਦਾ ਟਾਕਰਾ ਕਰਦਾ ਹੋਇਆ ਜਨਰਲ ਲਾਭ ਸਿੰਘ ਸ਼ਹਾਦਤ ਪ੍ਰਾਪਤ ਕਰ ਗਿਆ।

ਜਨਰਲ ਲਾਭ ਸਿੰਘ ਦੀ ਸ਼ਹਾਦਤ ਤੋਂ ਬਾਅਦ ਮੈਂ ਇੱਕ ਕਵਿਤਾ



'ਸ਼ਰਧਾਂਜਲੀ' ਲਿਖੀ ਸੀ, ਜਿਹੜੀ 'ਖੰਡੇਧਾਰ' ਮੈਗਜ਼ੀਨ ਨੇ ਅਗਲੇ ਅੰਕ ਵਿੱਚ ਛਾਪੀ। ਉਹ ਕਵਿਤਾ ਇੰਝ ਸੀ :

—ਸ਼ਰਧਾਂਜਲੀ—

*ਲਾਭ ਸਿੰਘ ਸ਼ਹੀਦ ਹੋਇਆ, ਪੈ ਗਿਆ ਹਨੇਰ ਸਾਰੇ,*
*ਮੱਚੀ ਹਾਹਾਕਾਰ ਤੇ ਪੰਜਾਬ ਧਾਹੀਂ ਮਾਰੀਆਂ।*
*ਅੱਖਾਂ ਵਿੱਚ ਹੰਝੂ ਆਏ, ਦਿਲਾਂ ਵਿੱਚ ਸੁੰਞ ਹੋਈ,*
*ਯਾਦ ਕਰ ਰੋਣ, ਜਿੰਦਾਂ ਸੈਂਕੜੇ ਵਿਚਾਰੀਆਂ।*
*ਫੋਰਸਾਂ 'ਚ ਮੱਚ ਗਈ ਦੁਹਾਈ, ਜਰਨੈਲ ਰੋਏ,*
*ਹੌਸਲੇ ਪਸਤ ਹੋਏ ਭੁੱਲੇ ਹੁਸ਼ਿਆਰੀਆਂ।*
*ਲਾਭ ਸਿੰਘ ! ਲਾਭ ਸਿੰਘ !! ਕਰ-ਕਰ ਰੋਏ ਯਾਰੋ !*
*ਬੱਚੇ-ਬੁੱਢੇ, ਗੱਭਰੂ ਤੇ ਕੁੜੀਆਂ ਕੁਆਰੀਆਂ।*

*ਲਾਭ ਸਿੰਘ ਰਿਹਾ ਨਹੀਂ, ਪੰਜਾਬ ਵਿੱਚ ਸੁੰਞ ਹੋਈ,*
*ਸੂਰਮੇ ਬਗ਼ੈਰ ਸੋਗ ਕਮਾਂਡੋ ਵਿੱਚ ਛਾ ਗਿਆ।*
*ਕੌਮ ਉੱਤੋਂ ਕੀਤੀ ਕੁਰਬਾਨ ਜਿੰਦ ਸੂਰਮੇ ਨੇ,*
*ਆਪਣਾ ਇਤਿਹਾਸ ਵਿੱਚ ਨਾਮ ਚਮਕਾ ਗਿਆ।*
*ਸੰਤਾਂ ਦੇ ਚਰਨਾਂ 'ਤੇ ਪਹਿਰਾ ਦਿੱਤਾ ਗੱਜ-ਵੱਜ,*
*ਮੰਨਿਆ ਨਾ ਈਨ, ਜਿੰਦ ਕੌਮ ਲੇਖੇ ਲਾ ਗਿਆ।*
*ਜ਼ਾਲਮ, ਦਰਿੰਦੇ, ਪਾਪੀ ਚੁਣ-ਚੁਣ ਮਾਰ ਸੁੱਟੇ,*
*ਬੁੱਚੜਾਂ ਦੇ ਘਰਾਂ 'ਚ ਸਿਆਪੇ ਸਿੰਘ ਪਾ ਗਿਆ।*

*ਤੂੰ ਤਾਂ ਸ਼ਹੀਦੀ ਦਾ ਜਾਮ ਚੰਗਾ ਪੀ ਗਿਆ ਏਂ,*
*ਹੋ ਗਿਆ ਏਂ ਸ਼ਹੀਦ, ਛੇਆਂ ਪਾਪੀਆਂ ਨੂੰ ਮਾਰ ਕੇ।*
*ਜਿਹੜੇ ਨਿਰਦੋਸ਼ਾਂ ਉੱਤੇ ਕਰਦੇ ਸੀ ਜ਼ੁਲਮ ਚੰਗਾ !*
*ਹੋਏ ਸੀ ਮਸਤ ਕਾਲ ਬਲੀ ਨੂੰ ਵਿਸਾਰ ਕੇ।*
*ਤੂੰ ਜਾ ਕੇ ਉਨ੍ਹਾਂ ਨੂੰ ਕਰਾ ਦਿੱਤਾ ਰੱਬ ਚੇਤੇ,*
*ਨਰਕਾਂ ਨੂੰ ਤੋਰੇ ਗੋਲੀ ਹਿੱਕ ਵਿੱਚ ਠਾਰ ਕੇ।*
*ਜਿੰਨਾ ਚਿਰ ਰਿਹਾ ਤੂੰ ਕਮਾਲ ਕਰ ਛੱਡੀ ਸੀ,*
*ਬੁੱਚੜਾਂ ਨੂੰ ਮਾਰਦਾ ਤੂੰ ਰਿਹਾ ਲਲਕਾਰ ਕੇ।*

*ਲਾਭ ਸਿੰਆਂ ! ਰੋਣ ਆਵੇ, ਜਦ ਤੇਰੀ ਯਾਦ ਆਵੇ,*
*ਮੌਤ ਦੀ ਬੁੱਕਲ 'ਚ ਤੂੰ ਸੁੱਤਾ ਲੰਮੀ ਤਾਣ ਕੇ।*
*ਕੌਮ ਦਿਆ ਰਹਿਬਰਾ ! ਤੂੰ ਸੌਂ ਗਿਆ ਬੇਖ਼ੌਫ਼ ਹੋ ਕੇ,*
*ਪਾ ਬੈਠਾ ਮੌਤ ਗਲੇ ਬਾਹਵਾਂ ਹੀਰ ਜਾਣ ਕੇ।*
*ਜ਼ਿੰਦਗੀ ਦੇ ਪੰਧ ਨੂੰ ਮੁਕਾਉਂਦਾ ਥੱਕ ਗਿਆ ਤੂੰ,*
*ਡਿੱਗ ਪਿਆ ਅੰਤ ਕੋਲ ਮੰਜ਼ਿਲ ਦੇ ਆਣ ਕੇ।*

*ਭਲਾ ਕੌਣ ਜਾਣੇ ਤੇਰੇ ਦਿਲ ਦੀਆਂ ਲਾਭ ਸਿੰਘਾ!*
*ਖ਼ਬਰੇ ਤੂੰ ਸੁੱਤਾ ਕੀ ਏਂ ਦਿਲ ਵਿੱਚ ਠਾਣ ਕੇ।*

*ਦੱਸ ਲਾਭ ਸਿੰਘਾ! ਅੱਜ ਪਿਛਲਿਆਂ ਤੋਂ ਕੌਣ ਪੁੱਛੇ?*
*ਉਨ੍ਹਾਂ ਦੇ ਦਿਲਾਂ 'ਤੇ ਕਿਵੇਂ ਫਿਰਦੀਆਂ ਨੇ ਆਰੀਆਂ।*
*ਸੋਗ ਦੇ ਬੱਦਲ ਕਾਲੇ ਛਾ ਗਏ ਪੰਜਾਬ ਵਿੱਚ,*
*ਬੁੱਚੜਾਂ ਦੇ ਘਰੀਂ ਵੱਜ ਰਹੀਆਂ ਕਿਲਕਾਰੀਆਂ।*
*ਤੇਰੀ ਮੌਤ ਵਾਲਾ ਗ਼ਮ ਝੱਲਿਆ ਨਾ ਜਾਏ ਸਾਥੋਂ,*
*ਸੁੰਨੇ ਹੋਏ ਲੱਗਦੇ ਨੇ ਮਹਿਲ-ਅਟਾਰੀਆਂ।*
*'ਭੁੱਲੜਾ' ਉਹ ਸਦਾ ਲਈ ਅਮਰ ਹੋ ਜਾਂਵਦੇ ਨੇ,*
*ਜਿਹੜੇ ਵਾਰ ਜਾਂਦੇ ਜ਼ਿੰਦਾਂ ਧਰਮ ਤੋਂ ਪਿਆਰੀਆਂ।*

ਇਸ ਕਵਿਤਾ ਤੋਂ ਬਾਅਦ ਜਨਰਲ ਲਾਭ ਸਿੰਘ ਬਾਰੇ ਨਾਵਲ ਲਿਖਣ ਦਾ ਖ਼ਿਆਲ ਜਨਮਿਆ। ਜਿੰਨੀ ਸਮੱਗਰੀ ਮਿਲੀ, ਉਸ ਨੂੰ ਕਾਗਜ਼ ਦੀ ਹਿੱਕ 'ਤੇ ਲਿਖ ਦਿੱਤਾ। ਇਸ ਨਾਵਲ ਵਿੱਚ ਇੱਕ ਨਹੀਂ ਅਨੇਕਾਂ ਕਮੀਆਂ ਹੋਣਗੀਆਂ। ਉਮੀਦ ਹੈ, ਤੁਸੀਂ ਉਹਨਾਂ ਨੂੰ ਨਜ਼ਰ-ਅੰਦਾਜ਼ ਕਰ ਕੇ, ਖਿਮਾ ਕਰੋਗੇ ਤੇ ਅੱਗੇ ਵਾਸਤੇ ਵਧੀਆ ਲਿਖਣ ਦੀ ਪ੍ਰੇਰਨਾ ਦਿਉਗੇ।





ਜਨਰਲ ਲਾਭ ਸਿੰਘ

## ਸ਼ਰਧਾਂਜਲੀ

ਲਾਭ ਸਿੰਘ ਸ਼ਹੀਦ ਹੋਇਆ, ਪੈ ਗਿਆ ਹਨੇਰ ਸਾਰੇ
ਮੱਚੀ ਹਾਹਾਕਾਰ ਤੇ ਪੰਜਾਬ ਧਾਹੀ ਮਾਰੀਆਂ
ਅੱਖਾਂ ਵਿੱਚ ਹੰਝੂ ਆਏ, ਦਿਲਾਂ ਵਿੱਚ ਸੁੰਞ ਹੋਈ
ਯਾਦ ਕਰ ਰੋਣ, ਜਿੰਦਾਂ ਸੈਂਕੜੇ ਵਿਚਾਰੀਆਂ
ਫੋਰਸਾਂ 'ਚ ਮੱਚ ਗਈ ਦੁਹਾਈ, ਜਰਨੈਲ ਰੋਏ
ਹੌਸਲੇ ਪਸਤ ਹੋਏ, ਭੁੱਲੇ ਹੁਸ਼ਿਆਰੀਆਂ
ਲਾਭ ਸਿੰਘ! ਲਾਭ ਸਿੰਘ!! ਕਰ ਕਰ ਰੋਏ ਯਾਰੋ
ਬੱਚੇ-ਬੁੱਢੇ, ਗੱਭਰੂ ਤੇ ਕੁੜੀਆਂ ਕੁਆਰੀਆਂ

ਲਾਭ ਸਿੰਘ ਰਿਹਾ ਨਹੀਂ, ਪੰਜਾਬ ਵਿੱਚ ਸੁੰਞ ਹੋਈ
ਸੂਰਮੇ ਬਗੈਰ ਸੋਗ ਕਮਾਂਡੋ ਵਿੱਚ ਛਾ ਗਿਆ
ਕੌਮ ਉੱਤੋਂ ਕੀਤੀ ਕੁਰਬਾਨੀ ਜ਼ਿੰਦ ਸੂਰਮੇ ਨੇ
ਆਪਣਾ ਇਤਿਹਾਸ ਵਿੱਚ ਨਾਂ ਚਮਕਾ ਗਿਆ
ਸੰਤਾਂ ਦੇ ਬਚਨਾਂ 'ਤੇ ਪਹਿਰਾ ਦਿੱਤਾ ਗੱਜ-ਵੱਜ
ਮੰਨਿਆ ਨਾ ਈਨ, ਜ਼ਿੰਦ ਕੌਮ ਲੇਖੇ ਲਾ ਗਿਆ
ਜ਼ਾਲਮ, ਦਰਿੰਦੇ, ਪਾਪੀ ਚੁਣ-ਚੁਣ ਮਾਰ ਸੁੱਟੇ
ਬੁੱਚੜਾਂ ਦੇ ਘਰਾਂ 'ਚ ਸਿਆਪੇ ਸਿੰਘ ਪਾ ਗਿਆ

ਤੂੰ ਤਾਂ ਸ਼ਹੀਦੀ ਦਾ ਜਾਮ ਚੰਨਾ ਪੀ ਗਿਆ ਏਂ
ਹੋ ਗਿਆ ਏਂ ਸ਼ਹੀਦ, ਛੇਆਂ ਪਾਪੀਆਂ ਨੂੰ ਮਾਰ ਕੇ
ਜਿਹੜੇ ਨਿਰਦੋਸ਼ਾਂ ਉੱਤੇ ਕਰਦੇ ਸੀ ਜ਼ੁਲਮ ਚੰਨਾ
ਹੋਏ ਸੀ ਮਸਤ ਕਾਲ ਬਲੀ ਨੂੰ ਵਿਸਾਰ ਕੇ
ਤੂੰ ਜਾ ਕੇ ਉਨ੍ਹਾਂ ਨੂੰ ਕਰਾ ਦਿੱਤਾ ਰੱਬ ਚੇਤੇ
ਨਰਕਾਂ ਨੂੰ ਤੋਰੇ ਗੋਲੀ ਹਿੱਕ ਵਿੱਚ ਠਾਰ ਕੇ
ਜਿੰਨਾ ਚਿਰ ਰਿਹਾ ਤੂੰ ਕਮਾਲ ਕਰ ਛੱਡੀ ਸੀ
ਬੁੱਚੜਾਂ ਨੂੰ ਮਾਰਦਾ ਤੂੰ ਰਿਹਾ ਲਲਕਾਰ ਕੇ

ਲਾਭ ਸਿੰਆਂ! ਰੋਣ ਆਵੇ, ਜਦ ਤੇਰੀ ਯਾਦ ਆਵੇ
ਮੌਤ ਦੀ ਬੁੱਕਲ 'ਚ ਤੂੰ ਸੁੱਤਾ ਲੰਮੀ ਤਾਣ ਕੇ
ਕੌਮ ਦਿਆ ਰਹਿਬਰਾ! ਤੂੰ ਸੌਂ ਗਿਆ ਬੇਖ਼ੌਫ਼ ਹੋ ਕੇ
ਪਾ ਬੈਠਾ ਮੌਤ ਗਲ਼ੇ ਬਾਹਵਾਂ ਹੀਰ ਜਾਣ ਕੇ
ਜ਼ਿੰਦਗੀ ਦੇ ਪੰਧ ਨੂੰ ਮੁਕਾਉਂਦਾ ਥੱਕ ਗਿਆ ਤੂੰ
ਡਿੱਗ ਪਿਆ ਅੰਤ ਕੋਲ ਮੰਜ਼ਿਲ ਦੇ ਆਣ ਕੇ।

(ਇਹ ਕਵਿਤਾ ਭਾਈ ਸਾਹਿਬ ਦੀ ਸ਼ਹੀਦੀ ਤੋਂ ਬਾਅਦ 'ਖੰਡੇਧਾਰ' ਮਾਸਿਕ ਦੇ ਅਗਲੇ ਅੰਕ ਵਿੱਚ ਪ੍ਰਕਾਸ਼ਿਤ ਹੋਈ ਸੀ।)



ਪ੍ਰਕਾਸ਼ਕ:
**ਗੁਰਮਤਿ ਪੁਸਤਕ ਭੰਡਾਰ**
31 ਨੰਬਰ ਵਾਲੇ
ਦੁਕਾਨ ਨੰ: 154 (ਸਕੂਟਰ ਸਟੈਂਡ ਉਪਰ), ਚੌਕ ਘੰਟਾ ਘਰ ਮਾਰਕੀਟ, ਅੰਮ੍ਰਿਤਸਰ
ਫ਼ੋਨ : 0183-5101231 ਮੋਬਾਇਲ : 98726-58302, 98151-61234